# PUNJAB VIDHAN SABHA
# DEBATES

Wednesday, the 20th June, 2012

**Vol. II - No. 2**

**OFFICIAL REPORT**

## CONTENTS



**Punjab Vidhan Sabha Secretariat, Chandigarh**

Price : Rs. _________.

## PUNJAB VIDHAN SABHA

*Wednesday, the 20th June, 2012*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Doctor Charnjit Singh Atwal) in the Chair.*

**ਮਾਨਯੋਗ ਸਪੀਕਰ:** ਸਾਲ 2012-13 ਲਈ ਬਜਟ ਅਨੁਮਾਨ ਪੇਸ਼ ਕਰਨਾ। ਸਰਦਾਰ ਪਰਮਿੰਦਰ ਸਿੰਘ ਢੀਂਡਸਾ ਜੀ । (ਥੰਪਿੰਗ)

**ਸਰਦਾਰ ਲਾਲ ਸਿੰਘ:** ਮਾਨਯੋਗ ਸਪੀਕਰ ਸਾਹਿਬ, ਭਾਵੇਂ ਅੱਜ ਜ਼ੀਰੋ ਆਵਰ ਨਹੀਂ ਹੈ ਪਰ ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ। ਬਹੁਤ ਸੀਰੀਅਸ ਮਸਲਾ ਹੈ। ** ** ** ** ** **

**ਮਾਨਯੋਗ ਸਪੀਕਰ:** ਸਰਦਾਰ ਲਾਲ ਜੀ, ਅੱਜ ਕੋਈ ਜ਼ੀਰੋ ਆਵਰ ਨਹੀਂ ਹੈ। ਮੈਂ ਬੇਨਤੀ ਕਰਦਾ ਹਾਂ ਕਿ ਅੱਜ ਕੁਝ ਨਹੀਂ ਕਹਿਣਾ। ਅੱਜ ਤੋਂ ਬਾਅਦ ਜੋ ਮਰਜ਼ੀ ਕਹਿਣਾ। Nothing is going to be recorded. Please sit down. ਸਰਦਾਰ ਪਰਮਿੰਦਰ ਸਿੰਘ ਢੀਂਡਸਾ ਜੀ ।

## PRESENTATION OF BUDGET ESTIMATES FOR THE YEAR 2012-13

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ):** ਪਰਮ ਸਤਿਕਾਰਯੋਗ ਸਪੀਕਰ ਸਾਹਿਬ ਮੈਂ ਸਾਲ 2012-13 ਦਾ ਬਜਟ ਪੇਸ਼ ਕਰਨ ਲਈ ਇਸ ਅਜ਼ੀਮ ਸਦਨ ਦੇ ਸਨਮੁਖ ਹੋਇਆ ਹਾਂ।

**1.** ਦੇਸ਼ ਦੇ ਸਭ ਤੋਂ ਸਿਰਮੌਰ ਸਿਆਸਤਾਨ ਸਰਦਾਰ ਪਰਕਾਸ਼ ਸਿੰਘ ਬਾਦਲ ਅਤੇ ਰਾਜ ਤੇ ਦੇਸ਼ ਦੇ ਨੌਜਵਾਨ ਉਤਸ਼ਾਹੀ ਆਗੂ ਸਰਦਾਰ ਸੁਖਬੀਰ ਸਿੰਘ ਬਾਦਲ ਦੀ ਅਗਵਾਈ ਹੇਠ ਮੁੜ ਬਣੀ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀ ਸਰਕਾਰ ਦਾ ਪਹਿਲਾ ਬਜਟ ਪੇਸ਼ ਕਰਦਿਆਂ ਮੈਂ ਸ਼ੁਕਰਾਨੇ ਅਤੇ ਹਲੀਮੀ ਦੀਆਂ ਭਾਵਨਾਵਾਂ ਦੇ ਨਾਲ ਖੁਸ਼ੀ ਮਹਿਸੂਸ ਕਰ ਰਿਹਾ ਹਾਂ। ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਸਰਕਾਰ ਦੀ ਮੁੜ ਚੋਣ ਨੇ ਰਾਜ ਦੀ 46 ਸਾਲਾਂ ਦੀ ਸਿਆਸਤ ਵਿਚਲੀ ਸੱਤਾਧਾਰੀ ਸਰਕਾਰ ਵਿਰੁੱਧ ਵੋਟ ਦੀ ਇਤਿਹਾਸਕ ਪਰੰਪਰਾ ਨੂੰ ਤੋੜਿਆ ਹੈ। ਮੈਂ ਇਸ ਮਹਾਨ ਸੂਬੇ ਦੇ ਲੋਕਾਂ ਦਾ ਬਹੁਤ ਸ਼ੁਕਰਗੁਜ਼ਾਰ ਹਾਂ ਜਿਨ੍ਹਾਂ ਨੇ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੂੰ

---

** Not recorded as, ordered by the Chair.

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਮੁੜ ਚੁਣਨ ਲਈ ਆਪਣੀ ਵੋਟ ਦੇ ਅਧਿਕਾਰ ਦੀ ਵਰਤੋਂ ਨਿਰਪੱਖਤਾ ਅਤੇ ਸਿਆਣਪ ਨਾਲ ਕੀਤੀ ਹੈ। ਸਾਡੇ ਮਾਣਯੋਗ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਭਰੋਸੇ ਦਾ ਪ੍ਰਗਟਾਵਾ ਕਰਦਿਆਂ ਮੈਨੂੰ ਜੋ ਬਹੁਤ ਵੱਡਾ ਅਤੇ ਕਠਿਨ ਕਾਰਜ ਸੌਂਪਿਆ ਹੈ, ਮੈਂ ਇਸ ਜ਼ਿੰਮੇਵਾਰੀ ਨੂੰ ਨਿਮਰਤਾ ਅਤੇ ਵਫ਼ਾਦਾਰੀ ਨਾਲ ਸਵੀਕਾਰ ਕਰਦਾ ਹਾਂ।

2. ਮੈਂ ਇਹ ਮਹਿਸੂਸ ਕਰਦਾ ਹਾਂ ਕਿ ਸਾਡੇ ਸਾਰੇ ਪੰਜਾਬੀਆਂ ਲਈ ਇਹ ਮਾਣ ਵਾਲੀ ਗੱਲ ਹੈ ਕਿ ਸਾਨੂੰ ਸਰਦਾਰ ਪਰਕਾਸ਼ ਸਿੰਘ ਬਾਦਲ ਵਰਗੇ ਦੂਰ-ਅੰਦੇਸ਼, ਲੋਕ ਸੇਵਾ ਨੂੰ ਪ੍ਰਣਾਏ ਹੋਏ ਅਤੇ ਪੰਜਾਬ ਨੂੰ ਤਰੱਕੀ ਦੀਆਂ ਬੁਲੰਦੀਆਂ ਉਪਰ ਲੈ ਕੇ ਜਾਣ ਲਈ ਲਗਾਤਾਰ ਯਤਨਸ਼ੀਲ ਆਗੂ ਦੀ ਸੁਚੱਜੀ ਅਗਵਾਈ ਮਿਲੀ ਹੋਈ ਹੈ। ਲੋਕ ਸੇਵਾ ਦਾ ਇਹ ਭਰ ਵਗਦਾ ਦਰਿਆ ਪਿਛਲੀ ਅੱਧੀ ਸਦੀ ਤੋਂ ਬਿਨਾਂ ਕਿਸੇ ਠਹਿਰਾਓ ਦੇ ਨਿਰੰਤਰ ਵਹਿ ਰਿਹਾ ਹੈ। ਪੰਜਾਬੀ ਦੇ ਮਹਾਨ ਕਵੀ ਭਾਈ ਵੀਰ ਸਿੰਘ ਦੀਆਂ ਇਹ ਲਾਈਨਾਂ ਉਨ੍ਹਾਂ ਉੱਤੇ ਪੂਰੀ ਤਰ੍ਹਾਂ ਢੁਕਦੀਆਂ ਹਨ ਕਿ:

**ਸੀਨੇ ਖਿੱਚ ਜਿਨ੍ਹਾਂ ਨੇ ਖਾਧੀ ਉਹ ਕਰ ਅਰਾਮ ਨਹੀਂ ਬਹਿੰਦੇ।**
**ਨਿਹੁੰ ਵਾਲੇ ਨੈਣਾਂ ਕੀ ਨੀਂਦਰ ਉਹ ਦਿਨੇ ਰਾਤ ਪਏ ਵਹਿੰਦੇ।**

3. ਪੰਜਾਬ ਦੇ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਅਗਵਾਈ ਵਿੱਚ ਸੂਬੇ ਦੇ ਲੋਕਾਂ ਦੀ ਸੇਵਾ ਕਰ ਰਹੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਦਾ ਟੀਚਾ ਗੁਰੂਆਂ, ਸੰਤਾਂ ਤੇ ਪੀਰਾਂ ਫਕੀਰਾਂ ਵਲੋਂ ਵਰੋਸਾਈ ਪੰਜਾਬ ਦੀ ਇਸ ਪਾਵਨ ਧਰਤੀ ਉੱਤੇ ਅਜਿਹਾ ਰਾਜ ਭਾਗ ਸਿਰਜਣਾ ਹੈ ਜਿੱਥੇ ਹਰ ਵਿਅਕਤੀ ਬਿਨਾਂ ਕਿਸੇ ਡਰ ਭੈਅ ਤੋਂ ਸੁਖੀ ਵਸੇ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਇਹ ਪਵਿੱਤਰ ਸ਼ਬਦ ਸਾਡੇ ਲਈ ਰਾਹ ਦਿਸੇਰਾ ਹਨ:

**ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥**
**ਨਾ ਤਸਵੀਸ ਖਿਰਾਜੁ ਨ ਮਾਲੁ॥ ਖਉਫੁ ਨਾ ਖਤਾ ਨ ਤਰਸੁ ਜਵਾਲੁ॥**

4. ਸੱਤਾਧਾਰੀ ਗਠਜੋੜ ਪੰਜਾਬ ਰਾਜ ਦੇ ਸਰਬਪੱਖੀ ਵਿਕਾਸ, ਰਾਜ ਪ੍ਰਬੰਧ ਸੁਧਾਰ, ਰਾਜ ਦੀ ਵਿੱਤੀ ਸਥਿਤੀ ਦੀ ਪੁਨਰ ਬਹਾਲੀ ਅਤੇ ਕਮਜ਼ੋਰ ਵਰਗਾਂ ਦੀ ਭਲਾਈ, ਘੱਟ ਗਿਣਤੀ ਵਰਗਾਂ, ਔਰਤਾਂ, ਕਿਸਾਨਾਂ, ਬਜ਼ੁਰਗ ਅਤੇ ਬੇਸਹਾਰਾ ਲੋਕਾਂ ਅਤੇ ਰਾਜ ਦੀ ਜਨਤਾ ਦੇ ਹੋਰ ਲਾਭ-ਵਿਹੂਣੇ ਵਰਗਾਂ ਦੀ ਭਲਾਈ ਦੇ ਵਾਅਦਿਆਂ ਨਾਲ ਪੰਜਾਬ ਦੇ ਲੋਕਾਂ ਵਿੱਚ ਪਹੁੰਚਿਆ ਸੀ। ਮੈਂ ਚੋਣਾਂ ਦੌਰਾਨ ਰਾਜ

ਦੇ ਲੋਕਾਂ ਨਾਲ ਸੱਤਾਧਾਰੀ ਗਠਜੋੜ ਦੁਆਰਾ ਕੀਤੇ ਵਾਅਦਿਆਂ ਦੀ ਵਚਨਬੱਧਤਾ ਨੂੰ ਮੁੜ ਦੁਹਰਾਉਣਾ ਚਾਹਾਂਗਾ। ਮੈਂ ਇਕ ਵਾਰ ਫਿਰ ਰਾਜ ਨੂੰ ਦੇਸ਼ ਦਾ ਮੋਹਰੀ ਸੂਬਾ ਬਣਾਉਣ ਲਈ ਵਿਰੋਧੀ ਧਿਰ ਦੇ ਮਾਣਯੋਗ ਆਗੂ ਦੇ ਉਸਾਰੂ ਸਹਿਯੋਗ ਅਤੇ ਸੁਝਾਵਾਂ ਦੀ ਵੀ ਆਸ ਕਰਦਾ ਹਾਂ। ਸ਼੍ਰੀਮਾਨ ਸਪੀਕਰ ਸਾਹਿਬ, ਹੁਣ ਮੈਂ ਪੰਜਾਬ ਰਾਜ ਦੀ ਆਰਥਿਕਤਾ ਦੇ ਵੱਖ-ਵੱਖ ਪਹਿਲੂਆਂ ਦਾ ਸੰਖੇਪ ਮੁਲਾਂਕਣ ਅਤੇ ਜਾਇਜ਼ਾ ਪੇਸ਼ ਕਰਨ ਲਈ ਆਪ ਦੀ ਇਜਾਜ਼ਤ ਚਾਹਾਂਗਾ।

**ਅਰਥਚਾਰਾ**

**5.** 10ਵੀਂ ਪੰਜ ਸਾਲਾ ਯੋਜਨਾ ਦੇ ਦੌਰਾਨ 7.80 ਫ਼ੀਸਦ ਦੀ ਕੌਮੀ ਔਸਤ ਦੇ ਮੁਕਾਬਲੇ ਰਾਜ ਦੀ ਆਰਥਿਕ ਵਿਕਾਸ ਦਰ ਕੇਵਲ 5.11 ਫ਼ੀ ਸਦ ਸੀ। 11ਵੀਂ ਪੰਜ ਸਾਲਾ ਯੋਜਨਾ ਦੇ ਦੌਰਾਨ ਕੌਮੀ ਪੱਧਰ ਤੇ 9 ਫ਼ੀ ਸਦ ਦੇ ਸਾਲਾਨਾ ਟੀਚੇ ਦੇ ਮੁਕਾਬਲੇ ਰਾਜ ਨੂੰ 5.90 ਫ਼ੀ ਸਦ ਦਾ ਸਾਲਾਨਾ ਟੀਚਾ ਦਿੱਤਾ ਗਿਆ ਸੀ। ਮੈਨੂੰ ਇਹ ਦੱਸਦਿਆਂ ਫ਼ਖ਼ਰ ਮਹਿਸੂਸ ਹੋ ਰਿਹਾ ਹੈ ਕਿ ਰਾਜ ਨੇ 11ਵੀਂ ਯੋਜਨਾ ਦੇ ਪਿਛਲੇ ਪੰਜ ਸਾਲਾਂ ਦੌਰਾਨ ਕ੍ਰਮਵਾਰ 9.05 ਫ਼ੀ ਸਦ, 5.85 ਫ਼ੀ ਸਦ, 6.29 ਫ਼ੀ ਸਦ, 6.81 ਫ਼ੀ ਸਦ ਅਤੇ 5.68 ਫ਼ੀ ਸਦ ਦੀ ਸਾਲਾਨਾ ਵਿਕਾਸ ਦਰ ਹਾਸਿਲ ਕੀਤੀ ਹੈ। ਸਮੁੱਚੀ ਪੰਜ ਸਾਲਾ ਯੋਜਨਾ ਦੇ ਦੌਰਾਨ ਔਸਤ ਆਰਥਿਕ ਵਿਕਾਸ ਦਰ ਕੌਮੀ ਔਸਤ ਦੇ 7.86 ਫ਼ੀ ਸਦ ਦੇ ਮੁਕਾਬਲੇ 6.74 ਫ਼ੀ ਸਦ ਹੋਣ ਦੀ ਸੰਭਾਵਨਾ ਹੈ। ਪੰਜ ਸਾਲਾਂ ਦੇ ਸਮੇਂ ਦੌਰਾਨ ਮੁਢਲੇ, ਸੈਕੰਡਰੀ ਅਤੇ ਤੀਸਰੇ ਖੇਤਰ ਵਿੱਚ ਵਿਕਾਸ ਦਰ ਕ੍ਰਮਵਾਰ 1.67 ਫ਼ੀ ਸਦ, 9.0 ਫ਼ੀ ਸਦ ਅਤੇ 8.31 ਫ਼ੀ ਸਦ ਸੀ। ਤਕਨੀਕੀ ਪੁਲਾਂਘਾਂ ਦੀ ਗ਼ੈਰ ਮੌਜੂਦਗੀ ਵਿੱਚ ਕਣਕ ਅਤੇ ਝੋਨੇ ਦੀ ਪੈਦਾਵਾਰ ਵਿੱਚ ਪੂਰਤੀ ਨਾ ਹੋਣ ਕਾਰਨ ਮੁਢਲੇ ਖੇਤਰ ਦੀ ਵਿਕਾਸ ਦਰ ਮੱਠੀ ਰਹੀ ਹੈ। ਰਾਜ ਦੇ ਕੁਲ ਘਰੇਲੂ ਉਤਪਾਦ ਦੀ ਬਣਤਰ ਕੌਮੀ ਪੱਧਰ ਦੇ ਸਬੰਧਿਤ ਅੰਕੜਿਆਂ ਅਰਥਾਤ 15.97 ਫ਼ੀ ਸਦ, 25 ਫ਼ੀ ਸਦ ਅਤੇ 59.03 ਫ਼ੀ ਸਦ ਦੇ ਮੁਕਾਬਲੇ ਮੁਢਲੇ, ਸੈਕੰਡਰੀ ਅਤੇ ਸੇਵਾ ਸੈਕਟਰਾਂ ਵਿੱਚ ਕ੍ਰਮਵਾਰ 22.83 ਫ਼ੀ ਸਦ, 31.67 ਫ਼ੀ ਸਦ ਅਤੇ 45.50 ਫ਼ੀ ਸਦ ਰਹੀ ਹੈ।

**6.** ਸਥਿਰ ਕੀਮਤਾਂ (2004-05) ਤੇ ਰਾਜ ਦਾ ਕੁਲ ਘਰੇਲੂ ਉਤਪਾਦ ਸਾਲ 2006-07 ਵਿੱਚ 1,12,997 ਕਰੋੜ ਰੁਪਏ ਤੋਂ ਵਧ ਕੇ 2011-12 ਵਿੱਚ 1,56,483 ਕਰੋੜ ਰੁਪਏ ਹੋ ਗਿਆ ਹੈ। ਚਲੰਤ ਕੀਮਤਾਂ ਤੇ ਰਾਜ ਦਾ ਕੁਲ ਘਰੇਲੂ ਉਤਪਾਦ ਸਾਲ 2006-07 ਵਿੱਚ 1,27,123 ਕਰੋੜ ਤੋਂ ਵਧ ਕੇ 2011-12 ਵਿੱਚ 2,48,301 ਕਰੋੜ ਰੁਪਏ ਹੋ ਗਿਆ ਹੈ। ਸਾਲ 2006-07 ਦੌਰਾਨ ਚਲੰਤ ਕੀਮਤਾਂ ਤੇ ਕੌਮੀ ਔਸਤ ਦੇ 31,206 ਰੁਪਏ ਦੇ ਮੁਕਾਬਲੇ ਰਾਜ ਦੀ ਪ੍ਰਤੀ ਜੀਅ ਆਮਦਨ 41,883 ਰੁਪਏ ਸੀ। ਚਾਲੂ ਕੀਮਤਾਂ ਤੇ ਰਾਜ ਦੀ

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਪ੍ਰਤੀ ਜੀਅ ਆਮਦਨ ਸਾਲ 2011-12 ਦੌਰਾਨ ਕੌਮੀ ਔਸਤ ਦੇ 60,603 ਰੁਪਏ ਦੇ ਮੁਕਾਬਲੇ 74,606 ਰੁਪਏ ਹੋਣ ਦੀ ਸੰਭਾਵਨਾ ਹੈ।

**ਰਾਜ ਵਿੱਤ**

**7.** ਤੇਰ੍ਹਵੇਂ ਵਿੱਤ ਕਮਿਸ਼ਨ ਨੇ ਸਾਲ 2010-11 ਤੋਂ 2014-15 ਦੇ ਸਮੇਂ ਲਈ ਆਪਣੀ ਰਿਪੋਰਟ ਵਿੱਚ ਕੇਂਦਰ ਅਤੇ ਰਾਜ ਪੱਧਰ ਤੇ ਵਿੱਤੀ ਮਜ਼ਬੂਤੀ ਲਈ ਇਕ ਸੋਧੇ ਮਾਰਗ ਦੀ ਸਿਫ਼ਾਰਸ਼ ਕੀਤੀ ਹੈ। ਪੰਜਾਬ ਲਈ ਸੁਝਾਇਆ ਗਿਆ ਵਿੱਤੀ ਮਜ਼ਬੂਤੀ ਮਾਰਗ ਨਿਮਨ ਅਨੁਸਾਰ ਹੈ:-

**ਜੀ.ਐਸ.ਡੀ.ਪੀ. ਦੀ ਫ਼ੀ ਸਦ ਅਨੁਸਾਰ ਟੀਚੇ ਅਤੇ ਪ੍ਰਾਪਤੀਆਂ**

| **ਸਾਲ** | **ਮਾਲੀ ਘਾਟਾ** | | **ਵਿੱਤੀ ਘਾਟਾ** | | **ਕਰਜ਼ੇ** | |
|---|---|---|---|---|---|---|
| | **ਟੀਚੇ** | **ਪ੍ਰਾਪਤੀਆਂ** | **ਟੀਚੇ** | **ਪ੍ਰਾਪਤੀਆਂ** | **ਟੀਚੇ** | **ਪ੍ਰਾਪਤੀਆਂ** |
| 2010-11 | - | 2.35 ਅਸਲ | 3.5 | 3.18 ਅਸਲ | 42.5 | 30.93 ਅਸਲ |
| 2011-12 | 1.8 | 2.75 ਅਸਲ | 3.5 | 3.39 ਅਸਲ | 41.8 | 31.51 ਅਸਲ |
| 2012-13 | 1.2 | 1.14 ਬਜਟ ਅਨੁਮਾਨ | 3.5 | 3.26 ਬਜਟ ਅਨੁਮਾਨ | 41.0 | 31.95 ਬਜਟ ਅਨੁਮਾਨ |
| 2013-14 | 0.6 | | 3.0 | | 39.8 | |
| 2014-15 | 0.0 | | 3.0 | | 38.7 | |

ਰਾਜ ਸਰਕਾਰ ਨੇ ਮਾਰਚ, 2011 ਵਿੱਚ ਐਫ.ਆਰ.ਬੀ.ਐਮ. ਐਕਟ, 2003 ਨੂੰ ਤੇਰ੍ਹਵੇਂ ਵਿੱਤ ਕਮਿਸ਼ਨ ਦੁਆਰਾ ਨਿਰਧਾਰਤ ਟੀਚਿਆਂ ਦੇ ਅਨੁਕੂਲ ਬਣਾਉਣ ਲਈ ਇਸ ਵਿੱਚ ਸੋਧ ਕਰ ਲਈ ਹੈ। ਇਥੇ ਇਹ ਦੱਸਣਾ ਵੀ ਜ਼ਰੂਰੀ ਹੈ ਕਿ ਤੇਰ੍ਹਵੇਂ ਵਿੱਤ ਕਮਿਸ਼ਨ ਨੇ ਰਾਜ ਨੂੰ ਮਿਲਣ ਵਾਲੀਆਂ ਦੋ ਗ੍ਰਾਂਟਾਂ ਜਾਰੀ ਕਰਨ ਤੇ ਵਿੱਤੀ ਰੋਡ ਮੈਪ ਦੀ ਪਾਲਣਾ ਦੀ ਸ਼ਰਤ ਲਗਾ ਦਿੱਤੀ ਹੈ। ਪਹਿਲੀ, ਲਘੂ ਬੱਚਤ ਕਰਜ਼ਿਆਂ ਤੇ ਵਿਆਜ ਰਾਹਤ ਵਜੋਂ ਐਨ.ਐਸ.ਐਸ.ਐਫ. ਕਰਜ਼ਿਆਂ ਤੇ ਵਿਆਜ ਦਰ 10.5 ਫ਼ੀ ਸਦ ਅਤੇ 9.5 ਫ਼ੀ ਸਦ ਤੋਂ ਘਟਾ ਕੇ 9 ਫ਼ੀ ਸਦ ਕਰ ਦਿੱਤੀ ਹੈ। ਪੰਜ ਸਾਲਾਂ ਦੇ ਸਮੇਂ ਲਈ ਰਾਜ ਦੇ ਹਿੱਸੇ ਆਉਂਦੀ ਕੁਲ ਵਿਆਜ ਰਾਹਤ ਦੀ ਰਕਮ 703 ਕਰੋੜ ਰੁਪਏ ਬਣਦੀ ਹੈ। 150.22 ਕਰੋੜ ਰੁਪਏ ਦੀ

ਪਹਿਲੀ ਕਿਸ਼ਤ ਸਾਲ 2011-12 ਵਿੱਚ ਪ੍ਰਾਪਤ ਹੋਈ ਸੀ। ਇਸ ਤੋਂ ਇਲਾਵਾ 4 ਸਾਲਾਂ ਦੇ ਸਮੇਂ ਲਈ 1450 ਕਰੋੜ ਰੁਪਏ ਦੀਆਂ ਰਾਜ ਵਿਸ਼ੇਸ਼ ਗ੍ਰਾਂਟਾਂ ਹਨ। ਰਾਜ ਨੂੰ ਸਾਲ 2011-12 ਵਿੱਚ 362.50 ਕਰੋੜ ਰੁਪਏ ਦੀਆਂ ਰਾਜ ਵਿਸ਼ੇਸ਼ ਗ੍ਰਾਂਟਾਂ (ਸਟੇਟ ਸਪੈਸੀਫਿਕ ਗ੍ਰਾਂਟਸ) ਪ੍ਰਾਪਤ ਹੋਣਗੀਆਂ। ਅਰਥਾਤ 2012-13, 2013-14 ਅਤੇ 2014-15 ਲਈ ਰਾਜ ਵੱਲ ਇਨ੍ਹਾਂ ਮੱਦਾਂ ਲਈ 1482 ਕਰੋੜ ਰੁਪਏ ਦੀ ਰਕਮ ਨਿਰਧਾਰਤ ਕੀਤੀ ਗਈ ਹੈ, ਜੇਕਰ ਅਸੀਂ ਮਾਲੀ ਘਾਟਾ, ਵਿੱਤੀ ਘਾਟਾ, ਜੀ.ਐਸ.ਡੀ.ਪੀ. ਦੇ ਅਨੁਪਾਤ ਦੇ ਟੀਚਿਆਂ ਨੂੰ ਪ੍ਰਾਪਤ ਕਰਨ ਵਿੱਚ ਅਸਫ਼ਲ ਰਹੇ ਤਾਂ ਹਰ ਸਾਲ ਲਗਭਗ 500 ਕਰੋੜ ਰੁਪਏ ਦਾ ਨੁਕਸਾਨ ਉਠਾਉਣਾ ਪੈ ਸਕਦਾ ਹੈ।

## ਮਾਲੀ ਘਾਟਾ

**8.** ਮਾਲੀ ਘਾਟਾ ਹਮੇਸ਼ਾ ਹੀ ਪੰਜਾਬ ਰਾਜ ਲਈ ਸਮੱਸਿਆ ਦਾ ਖੇਤਰ ਰਿਹਾ ਹੈ। ਵਧਦੇ ਤਨਖਾਹ ਬਿਲ, ਪੈਨਸ਼ਨ ਅਤੇ ਸੇਵਾ ਨਿਵਿਰਤੀ ਲਾਭ, ਬਿਜਲੀ ਬੋਰਡ (ਹੁਣ ਪਾਵਰ ਕਾਰਪੋਰੇਸ਼ਨ) ਨੂੰ ਵਿੱਤੀ ਸਹਾਇਤਾ, ਵਿਆਜ ਅਦਾਇਗੀਆਂ ਮਾਲੀ ਖਰਚੇ ਵਿੱਚ ਵਾਧੇ ਦਾ ਹਿੱਸਾ ਬਣਿਆ ਹੈ। ਸਾਲ 2002-07 ਦੀ ਦਸਵੀਂ ਪੰਜ ਸਾਲਾ ਯੋਜਨਾ ਦੇ ਸਮੇਂ ਦੌਰਾਨ ਤਨਖਾਹਾਂ, ਪੈਨਸ਼ਨ, ਵਿਆਜ ਅਦਾਇਗੀਆਂ ਅਤੇ ਬਿਜਲੀ ਸਬਸਿਡੀ ਉਤੇ ਔਸਤਨ ਵਚਨਵੱਧ ਖਰਚਾ ਕੁਲ ਮਾਲੀ ਪ੍ਰਾਪਤੀਆਂ ਦਾ 104.89 ਫ਼ੀ-ਸਦ ਰਿਹਾ ਹੈ। ਇਸ ਸਮੇਂ ਦੌਰਾਨ ਕੁਲ ਰਾਜ ਘਰੇਲੂ ਉਤਪਾਦ (ਜੀ.ਐਸ.ਡੀ.ਪੀ.) ਦੇ ਫ਼ੀਸਦ ਵਜੋਂ ਔਸਤ ਵਿੱਤੀ ਘਾਟਾ 2.91 ਫ਼ੀ-ਸਦ ਸੀ। ਇਸੇ ਤਰ੍ਹਾਂ ਗਿਆਰਵੀਂ ਯੋਜਨਾ 2007-2012 ਦੌਰਾਨ ਵਚਨਵੱਧ ਦੇਣਦਾਰੀਆਂ ਵਿੱਤੀ ਪ੍ਰਾਪਤੀਆਂ ਦਾ 99.14 ਫ਼ੀ ਸਦ ਸਨ ਅਤੇ ਕੁਲ ਰਾਜ ਦੇ ਕੁਲ ਘਰੇਲੂ ਉਤਪਾਦ ਦੀ ਫ਼ੀ ਸਦ ਵਜੋਂ ਔਸਤ ਮਾਲੀ ਘਾਟਾ 2.50 ਫ਼ੀ ਸਦ ਸੀ। ਸਾਲ 2010-11 ਲਈ ਮਾਲੀ ਘਾਟਾ ਰਾਜ ਦੇ ਕੁਲ ਘਰੇਲੂ ਉਤਪਾਦ ਦਾ 2.35 ਫ਼ੀ ਸਦ ਸੀ। ਸਾਲ 2011-12 ਲਈ ਬਜਟ ਅਨੁਮਾਨਾਂ ਮੁਤਾਬਕ ਮਾਲੀ ਘਾਟਾ 3379 ਕਰੋੜ ਰੁਪਏ ਸੀ ਜੋ ਕਿ ਵਿੱਤ ਕਮਿਸ਼ਨ ਦੁਆਰਾ ਨਿਰਧਾਰਤ ਕੀਤੇ 1.8 ਫ਼ੀ ਸਦ ਦੇ ਟੀਚੇ ਦੇ ਮੁਕਾਬਲੇ ਰਾਜ ਕੁਲ ਘਰੇਲੂ ਉਤਪਾਦ ਦਾ 1.36 ਫ਼ੀ ਸਦ ਸੀ। ਪ੍ਰੰਤੂ ਅਸਲ ਮਾਲੀ ਘਾਟਾ 6838 ਕਰੋੜ ਰੁਪਏ ਹੋਣ ਦੀ ਸੰਭਾਵਨਾ ਹੈ ਜੋ ਕਿ ਰਾਜ ਕੁਲ ਘਰੇਲੂ ਉਤਪਾਦ ਦਾ 2.75 ਫ਼ੀ ਸਦ ਹੋਵੇਗਾ। ਮਾਲੀ ਘਾਟਾ ਟੀਚੇ ਵਿੱਚ ਗਿਰਾਵਟ ਮੁਖ ਤੌਰ ਤੇ ਵਾਧੂ ਬਜਟ ਸੋਮਿਆਂ (1500 ਕਰੋੜ ਰੁਪਏ) ਤੋਂ ਜਮਾਂ ਰਕਮਾਂ ਦੀ ਪ੍ਰਾਪਤੀ ਨਾ ਹੋਣਾ, ਬਜਟ ਵਿੱਚ ਦਿੱਤੇ (500 ਕਰੋੜ ਰੁਪਏ) ਦੇ ਨਵੇਂ ਵਾਧੂ ਸਾਧਨ ਨਾ ਜੁਟਾਉਣਾ ਅਤੇ ਤਨਖਾਹ/ਪੈਨਸ਼ਨਾਂ ਵਿੱਚ (620 ਕਰੋੜ ਰੁਪਏ) ਦਾ ਵਾਧਾ ਹੋਣਾ, ਮੁੱਖ ਕਾਰਨ ਹਨ। ਚਾਲੂ ਸਾਲ

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

2012-13 ਲਈ ਮਾਲੀ ਘਾਟਾ 3123 ਕਰੋੜ ਰੁਪਏ ਹੋਣ ਦਾ ਅਨੁਮਾਨ ਲਗਾਇਆ ਗਿਆ ਹੈ ਜੋ ਕਿ 1.2 ਫ਼ੀ ਸਦ ਟੀਚੇ ਦੇ ਮੁਕਾਬਲੇ ਕੁੱਲ ਰਾਜ ਘਰੇਲੂ ਉਤਪਾਦ ਦਾ 1.14 ਫ਼ੀ-ਸਦ ਹੋਵੇਗਾ।

**9.** ਪਿਛਲੇ ਪੰਜ ਸਾਲਾ ਦੌਰਾਨ ਅਸੀਂ ਦੋ ਸੂਚਕਾਂ ਅਰਥਾਤ ਵਿੱਤੀ ਘਾਟਾ ਅਤੇ ਕਰਜ਼ਾ-ਜੀ.ਐਸ.ਡੀ.ਪੀ. ਦੇ ਅਨੁਪਾਤ ਨੂੰ ਨਿਰਧਾਰਤ ਸੀਮਾ ਵਿੱਚ ਰੱਖਣ ਵਿੱਚ ਸਫਲ ਰਹੇ ਹਾਂ। ਰਾਜ ਕੁਲ ਘਰੇਲੂ ਉਤਪਾਦ ਦੇ ਫ਼ੀ ਸਦ ਵਜੋਂ ਵਿੱਤੀ ਘਾਟਾ ਦਸਵੀਂ ਯੋਜਨਾ ਦੌਰਾਨ 4.18 ਫ਼ੀ ਸਦ ਤੋਂ ਗਿਰ ਕੇ ਗਿਆਰ੍ਹਵੀਂ ਯੋਜਨਾ ਦੌਰਾਨ 3.31 ਫ਼ੀ ਸਦ ਹੋ ਗਿਆ ਹੈ। ਸਾਲ 2011-12 ਲਈ ਵਿੱਤੀ ਘਾਟਾ 3.5 ਫ਼ੀ ਸਦ ਦੇ ਟੀਚੇ ਦੇ ਮੁਕਾਬਲੇ 3.39 ਫ਼ੀ ਸਦ ਰਹਿਣ ਦੀ ਸੰਭਾਵਨਾ ਹੈ। ਇਸੇ ਤਰ੍ਹਾਂ ਕਰਜ਼ਾ-ਜੀ.ਐਸ.ਡੀ.ਪੀ. ਅਨੁਪਾਤ ਦਸਵੀਂ ਯੋਜਨਾ ਦੌਰਾਨ 44.04 ਤੋਂ ਗਿਰ ਕੇ ਗਿਆਰ੍ਹਵੀਂ ਯੋਜਨਾ ਦੌਰਾਨ 32.31 ਫ਼ੀ ਸਦ ਹੋ ਗਿਆ ਹੈ ਅਤੇ ਸਾਲ 2011-12 ਦੌਰਾਨ 41.8 ਫ਼ੀ ਸਦ ਦੇ ਟੀਚੇ ਦੇ ਮੁਕਾਬਲੇ 31.51 ਫ਼ੀ-ਸਦ ਰਹਿਣ ਦੀ ਸੰਭਾਵਨਾ ਹੈ। ਸਾਲ 2012-13 ਦੇ ਬਜਟ ਅਨੁਮਾਨਾਂ ਮੁਤਾਬਕ ਵਿੱਤੀ ਘਾਟਾ ਅਤੇ ਕਰਜ਼ਾ-ਜੀ.ਐਸ.ਡੀ.ਪੀ. ਅਨੁਪਾਤ ਕ੍ਰਮਵਾਰ 3.50 ਫ਼ੀ ਸਦ ਅਤੇ 41.00 ਫ਼ੀ ਸਦ ਦੇ ਟੀਚਿਆਂ ਦੇ ਮੁਕਾਬਲੇ ਕ੍ਰਮਵਾਰ 3.26 ਫ਼ੀ ਸਦ ਅਤੇ 31.95 ਫ਼ੀ ਸਦ ਅਨੁਮਾਨੇ ਗਏ ਹਨ।

### ਰਾਜ ਦੀ ਆਪਣੀ ਕਰ ਆਮਦਨ

**10.** ਰਾਜ ਦੀ ਆਪਣੀ ਕਰ ਆਮਦਨ ਸਾਲ 2006-07 ਵਿੱਚ 9017 ਕਰੋੜ ਰੁਪਏ ਤੋਂ ਦੋ ਗੁਣਾ ਤੋਂ ਵੀ ਜ਼ਿਆਦਾ ਵਧ ਕੇ 2011-12 ਵਿੱਚ 20310 ਕਰੋੜ ਰੁਪਏ ਹੋ ਗਈ ਹੈ। (ਥੰਪਿੰਗ) ਰਾਜ ਦੇ ਕੁਲ ਰਾਜ ਘਰੇਲੂ ਉਤਪਾਦ (ਜੀ ਐਸ ਡੀ ਪੀ) ਦਾ ਰਾਜ ਦੀ ਆਪਣੀ ਕਰ ਆਮਦਨ ਨਾਲ ਅਨੁਪਾਤ ਸਾਲ 2006-07 ਵਿੱਚ 7.09 ਫ਼ੀ ਸਦ ਤੋਂ ਵਧ ਕੇ ਸਾਲ 2011-12 (ਸੋਧੇ ਅਨੁਮਾਨ) ਵਿੱਚ 8.18 ਫ਼ੀ ਸਦ ਹੋ ਗਿਆ ਹੈ। ਕਰ ਆਮਦਨ ਸਾਲ 2012-13 ਦੇ ਬਜਟ ਅਨੁਮਾਨਾਂ ਅਨੁਸਾਰ 23842 ਕਰੋੜ ਰੁਪਏ ਹੈ। ਸਾਲ 2012-13 ਵਿੱਚ ਰਾਜ ਦੇ ਆਪਣੇ ਕਰਾਂ ਤੋਂ ਆਮਦਨ ਦਾ ਕੁਲ ਰਾਜ ਘਰੇਲੂ ਉਤਪਾਦ ਨਾਲ ਅਨੁਪਾਤ 8.71 ਫ਼ੀ-ਸਦ ਹੋਣ ਦੀ ਸੰਭਾਵਨਾ ਹੈ।

## ਕੇਂਦਰੀ ਫ਼ੰਡਾਂ ਦਾ ਟਰਾਂਸਫਰ

11. ਕੇਂਦਰ ਵੱਲੋਂ ਰਾਜ ਨੂੰ ਫ਼ੰਡ ਕੇਂਦਰੀ ਕਰਾਂ ਅਤੇ ਅਨੁਦਾਨਾਂ ਵਿੱਚ ਹਿੱਸੇ ਵਜੋਂ ਦਿੱਤੇ ਜਾਂਦੇ ਹਨ। ਤੇਰ੍ਹਵੇਂ ਵਿੱਤ ਕਮਿਸ਼ਨ ਨੇ ਸਾਲ 2010-2015 ਦੇ ਸਮੇਂ ਲਈ ਕੇਂਦਰੀ ਕਰਾਂ ਵਿੱਚ ਰਾਜ ਦੇ ਹਿੱਸੇ ਵਿੱਚ 30.5 ਫ਼ੀ ਸਦ ਤੋਂ 32 ਫ਼ੀ ਸਦ ਦਾ ਮਾਮੂਲੀ ਵਾਧਾ ਕੀਤਾ ਹੈ। ਕੇਂਦਰੀ ਕਰਾਂ ਦੀ ਵੰਡ ਜਨ ਸੰਖਿਆ (25 ਫ਼ੀ ਸਦ), ਖੇਤਰ (10 ਫ਼ੀ ਸਦ), ਵਿੱਤੀ ਸਮਰਥਾ ਵਕਫਾ (47.5 ਫੀ-ਸਦ) ਅੱਤੇ ਵਿੱਤੀ ਅਨੁਸ਼ਾਸਨ (17.5 ਫ਼ੀ ਸਦ) ਤੇ ਅਧਾਰਿਤ ਹੈ। ਇਹ ਪੰਜਾਬ ਵਰਗੇ ਸੂਬੇ, ਜਿਥੇ ਕਿ ਪਹਿਲਾਂ ਹੀ ਪ੍ਰਤੀ ਜੀਅ ਆਮਦਨ ਦਰ ਉੱਚੀ ਹੈ, ਲਈ ਉਚਿਤ ਨਹੀਂ ਹੈ। ਇਸ ਦੇ ਸਿੱਟੇ ਵਜੋਂ ਪੰਜਾਬ ਦਾ ਹਿੱਸਾ ਲਗਾਤਾਰ ਘਟ ਰਿਹਾ ਹੈ ਅਤੇ ਇਹ ਸਾਲ 1970-75 ਵਿੱਚ 2.450 ਫ਼ੀ ਸਦ ਤੋਂ ਘਟ ਕੇ ਸਾਲ 2010-2015 ਵਿੱਚ 1.389 ਫ਼ੀ ਸਦ ਰਹਿ ਗਿਆ ਹੈ। ਰਾਜ ਨੂੰ ਸਾਲ 2011-12 ਵਿੱਚ ਕੇਂਦਰੀ ਕਰਾਂ ਵਿੱਚ ਹਿੱਸੇ ਵਜੋਂ 3554 ਕਰੋੜ ਰੁਪਏ ਪ੍ਰਾਪਤ ਹੋਏ ਹਨ ਅਤੇ ਇਹ ਰਕਮ ਸਾਲ 2012-13 ਵਿੱਚ 4202 ਕਰੋੜ ਰੁਪਏ ਹੋਣ ਦੀ ਸੰਭਾਵਨਾ ਹੈ।

**12.** ਰਾਜ ਨੂੰ ਕੇਂਦਰੀ ਗ੍ਰਾਂਟਾਂ, ਸਾਧਾਰਨ ਕੇਂਦਰੀ ਸਹਾਇਤਾ, ਵਧੀਕ ਕੇਂਦਰੀ ਸਹਾਇਤਾ, ਕੇਂਦਰੀ ਸਰਪਰਸਤੀ ਵਾਲੀਆਂ ਸਕੀਮਾਂ ਅਤੇ ਹੋਰ ਗ੍ਰਾਂਟਾਂ ਜਿਵੇਂ 13ਵੇਂ ਵਿੱਤ ਕਮਿਸ਼ਨ ਦੀਆਂ ਗ੍ਰਾਂਟਾਂ, ਕੁਦਰਤੀ ਆਫ਼ਤਾਂ ਲਈ ਗ੍ਰਾਂਟਾਂ ਆਦਿ ਦੇ ਰੂਪ ਵਿੱਚ ਦਿੱਤੀਆਂ ਜਾਂਦੀਆਂ ਹਨ। ਆਮ ਕੇਂਦਰੀ ਸਹਾਇਤਾ ਦੀ ਇਹ ਵੰਡ ਗਾਡਗਿਲ ਮੁਕਰਜੀ ਫਾਰਮੂਲੇ, ਭਾਵ 1971 ਦੀ ਜਨਗਣਨਾ ਅਨੁਸਾਰ ਆਬਾਦੀ (60 ਫ਼ੀ ਸਦ), ਪ੍ਰਤੀ ਵਿਅਕਤੀ ਆਮਦਨ (25 ਫ਼ੀ ਸਦ), ਕਾਰਗੁਜਾਰੀ (7.5 ਫ਼ੀ ਸਦ) ਵਿਸ਼ੇਸ਼ ਔਕੜਾਂ ਦੇ ਆਧਾਰ ਤੇ ਕੀਤੀ ਜਾਂਦੀ ਹੈ। ਇਹ ਫਾਰਮੂਲਾ ਵੀ ਪੰਜਾਬ ਵਰਗੇ ਵਿਕਸਿਤ ਸੂਬੇ ਦੇ ਹਿਤ ਵਿੱਚ ਨਹੀਂ ਹੈ।

**13.** ਵਧੀਕ ਕੇਂਦਰੀ ਸਹਾਇਤਾ ਅਤੇ ਕੇਂਦਰੀ ਸਰਪਰਸਤੀ ਵਾਲੀਆਂ ਯੋਜਨਾਵਾਂ ਦੀ ਵੰਡ ਦੇ ਮਾਪਦੰਡ ਵੀ ਵਿਕਸਤ ਰਾਜਾਂ ਲਈ ਲਾਹੇਵੰਦ ਨਹੀਂ ਹਨ ਕਿਉਂਕਿ ਮੁੱਖ ਵੰਡ ਨਵੇਂ ਬੁਨਿਆਦੀ ਢਾਂਚੇ ਦੀ ਸਿਰਜਣਾ ਲਈ ਕੀਤੀ ਜਾਂਦੀ ਹੈ ਅਤੇ ਇਸ ਦੀ ਸਾਂਭ ਸੰਭਾਲ ਲਈ ਕੋਈ ਫ਼ੰਡ ਮੁਹੱਈਆ ਨਹੀਂ ਕਰਵਾਏ ਜਾਂਦੇ। ਪੰਜਾਬ ਵਰਗੇ ਸੂਬੇ, ਜਿਸ ਨੇ ਕਿ ਪਹਿਲਾਂ ਹੀ ਆਪਣਾ ਲੋੜੀਂਦਾ ਬੁਨਿਆਦੀ ਢਾਂਚਾ ਜਿਵੇਂ ਪਿੰਡਾਂ ਨੂੰ ਜੋੜਨ ਵਾਲੀਆਂ ਸੜਕਾਂ, ਸਕੂਲ, ਸਿਹਤ ਸੰਸਥਾਵਾਂ ਅਤੇ ਪਿੰਡਾਂ ਵਿੱਚ ਬਿਜਲੀਕਰਣ, ਆਦਿ ਪੂਰਾ ਕਰ ਲਿਆ ਹੈ, ਲਈ ਇਸ ਵੰਡ ਅਨੁਸਾਰ ਯੋਜਨਾ, ਸਰਵ ਸਿੱਖਿਆ ਅਭਿਆਨ, ਕੌਮੀ ਪੇਂਡੂ ਸਿਹਤ ਮਿਸ਼ਨ, ਰਾਜੀਵ ਗਾਂਧੀ ਗ੍ਰਾਮੀਣ ਵਿਦੁੱਤੀਕਰਣ ਯੋਜਨਾ ਆਦਿ ਮਹੱਤਵਪੂਰਣ ਯੋਜਨਾਵਾਂ

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਜਿਨ੍ਹਾਂ ਵਿੱਚ ਸਹੂਲਤਾਂ ਰਹਿਤ ਪਿੰਡਾਂ ਅਤੇ ਲੋੜੀਂਦਾ ਬੁਨਿਆਦੀ ਢਾਂਚਾ ਰਹਿਤ ਪਿੰਡਾਂ ਨੂੰ ਪਰਮ-ਅਗੇਤ ਦਿੱਤੀ ਗਈ ਹੈ, ਤਹਿਤ ਨਿਸ਼ਚਿਤ ਰਾਸ਼ੀ ਬਹੁਤ ਹੀ ਨਿਗੂਣੀ ਹੈ।

**14.** ਸਾਲ 2011-12 ਦੌਰਾਨ ਰਾਜ ਨੂੰ ਕੇਂਦਰੀ ਸਹਾਇਤਾ ਵਜੋਂ 2440 ਕਰੋੜ ਰੁਪਏ ਪ੍ਰਾਪਤ ਹੋਏ ਸਨ ਅਤੇ 2012-13 ਵਿੱਚ ਇਹ ਰਕਮ 4725 ਕਰੋੜ ਰੁਪਏ ਤੱਕ ਹੋਣ ਦੀ ਸੰਭਾਵਨਾ ਹੈ। ਇਹ ਕੇਂਦਰੀ ਸਰਪਰਸਤੀ ਵਾਲੀਆਂ ਸਕੀਮਾਂ, ਜੋ ਬਜਟ ਵਿੱਚ ਨਹੀਂ ਦਰਸਾਈਆਂ ਗਈਆਂ, ਵਿੱਚ ਕੇਂਦਰ ਦੇ 4507 ਕਰੋੜ ਰੁਪਏ ਦੇ ਹਿੱਸੇ ਤੋਂ ਇਲਾਵਾ ਹੈ। ਰਾਜ ਸਰਕਾਰ ਨੇ ਕੇਂਦਰ ਸਰਕਾਰ, ਵਿੱਤ ਕਮਿਸ਼ਨ ਅਤੇ ਯੋਜਨਾ ਕਮਿਸ਼ਨ ਨੂੰ ਇਹ ਬੇਨਤੀ ਕੀਤੀ ਹੈ ਕਿ ਰਾਜ ਦੀ ਕੁੱਲ ਵਸੋਂ ਵਿਚੋਂ ਅਨੁਸੂਚਿਤ ਜਾਤੀ ਵਸੋਂ ਨੂੰ ਵਿਸ਼ੇਸ਼ ਤਵੱਜੋਂ ਦਿੱਤੀ ਜਾਵੇ ਅਤੇ ਕੇਂਦਰੀ ਅੰਨ ਭੰਡਾਰ ਲਈ ਰਾਜ ਵਲੋਂ ਪਾਏ ਯੋਗਦਾਨ ਨੂੰ ਕੇਂਦਰ ਤੋਂ ਰਾਜਾਂ ਨੂੰ ਦਿੱਤੀ ਜਾਂਦੀ ਸਹਾਇਤਾ ਦਿੰਦੇ ਸਮੇਂ ਧਿਆਨ ਵਿੱਚ ਰੱਖਿਆ ਜਾਵੇ।

**ਖ਼ਰਚ**

**15.** ਸਰਕਾਰ ਦਾ ਵਧ ਰਿਹਾ ਖ਼ਰਚਾ ਰਾਜ ਵਿੱਚ ਮਾਲੀ ਘਾਟੇ ਦਾ ਇਕ ਮੁੱਢਲਾ ਕਾਰਨ ਹੈ। ਸਾਲ 2006-07 ਵਿੱਚ ਤਨਖ਼ਾਹ ਉਪਰ ਕੁਲ ਖ਼ਰਚ 5783 ਕਰੋੜ ਰੁਪਏ ਤੋਂ ਵਧ ਕੇ ਸਾਲ 2011-12 ਵਿੱਚ 13302 ਕਰੋੜ ਰੁਪਏ ਹੋਇਆ ਹੈ। ਇਸੇ ਤਰ੍ਹਾਂ ਪੈਨਸ਼ਨ ਅਤੇ ਸੇਵਾ ਨਿਵਿਰਤੀ ਲਾਭਾਂ ਵਿੱਚ ਵੀ ਖ਼ਰਚ ਸਾਲ 2006-07 ਵਿੱਚ 1905 ਕਰੋੜ ਰੁਪਏ ਤੋਂ ਵਧ ਕੇ ਸਾਲ 2011-12 ਵਿੱਚ 4803 ਕਰੋੜ ਰੁਪਏ ਹੋ ਗਿਆ ਹੈ। ਵਿਆਜ ਦੇਣਦਾਰੀਆਂ ਵੀ ਸਾਲ 2006-07 ਵਿੱਚ 4152 ਕਰੋੜ ਰੁਪਏ ਤੋਂ ਵਧ ਕੇ ਸਾਲ 2011-12 ਵਿੱਚ 6271 ਕਰੋੜ ਰੁਪਏ ਹੋ ਗਈਆਂ ਹਨ। ਬਿਜਲੀ ਸਬਸਿਡੀ ਵੀ ਸਾਲ 2006-07 ਵਿੱਚ 1424 ਕਰੋੜ ਰੁਪਏ ਤੋਂ ਵਧ ਕੇ ਸਾਲ 2011-12 ਵਿੱਚ 4182 ਕਰੋੜ ਰੁਪਏ ਹੋ ਗਈ ਹੈ। ਇਨ੍ਹਾਂ ਚਾਰ ਮੱਦਾਂ ਉਪਰ ਹੋਣ ਵਾਲਾ ਪੱਕਾ ਖ਼ਰਚਾ ਸਾਲ 2006-07 ਵਿੱਚ 13264 ਕਰੋੜ ਰੁਪਏ ਤੋਂ ਵਧ ਕੇ ਸਾਲ 2011-12 ਵਿੱਚ 27583 ਕਰੋੜ ਰੁਪਏ ਹੋ ਗਿਆ ਹੈ ਜੋ ਕਿ 107.93 ਫ਼ੀ ਸਦ ਦਾ ਵਾਧਾ ਹੈ। ਸਾਲ 2011-12 ਵਿੱਚ ਪੱਕਾ ਖ਼ਰਚਾ 27583 ਕਰੋੜ ਰੁਪਏ ਸੀ ਜੋ ਕਿ ਮਾਲੀ ਪ੍ਰਾਪਤੀਆਂ ਦਾ 89.09 ਫ਼ੀ ਸਦ ਸੀ। ਸਾਲ 2012-13 ਵਿੱਚ ਇਹ ਖਰਚਾ 30560 ਕਰੋੜ ਰੁਪਏ ਅਤੇ ਮਾਲੀ ਪ੍ਰਾਪਤੀਆਂ ਦੇ 80.44 ਫ਼ੀ ਸਦ ਹੋਣ ਦੀ ਸੰਭਾਵਨਾ ਹੈ।

**ਕਰਜ਼ਾ**

**16.** ਸਾਲ 1987 ਤੱਕ ਪੰਜਾਬ ਰਾਜ ਮਾਲੀ ਵਾਧੇ ਵਾਲਾ ਰਾਜ ਸੀ ਅਤੇ ਇਸ ਤੋਂ ਬਾਅਦ ਰਾਜ ਦਾ ਮਾਲੀ ਅਕਾਊਂਟ ਘਾਟੇ ਵਿੱਚ ਚਲਾ ਗਿਆ। ਰਾਜ ਵਿੱਚ ਲੰਮਾ ਸਮਾਂ ਦਹਿਸ਼ਤਗਰਦੀ ਦਾ ਰਹਿਣਾ ਇਸ ਵਿੱਤੀ ਘਾਟੇ ਲਈ ਮੁਢਲੇ ਤੌਰ ਤੇ ਜ਼ਿੰਮੇਵਾਰ ਹੈ। ਰਾਜ ਨੂੰ ਸੁਰੱਖਿਆ ਉਪਰ ਬਹੁਤ ਜ਼ਿਆਦਾ ਖ਼ਰਚ ਕਰਨਾ ਪਿਆ। ਦੂਸਰਾ, ਰਾਜ ਦੀ ਮਾਲੀ ਆਮਦਨ ਨੂੰ ਵਧਾਉਣ ਲਈ ਬਹੁਤੇ ਯਤਨ ਨਹੀਂ ਕੀਤੇ ਗਏ। ਰਾਸ਼ਟਰਪਤੀ ਸ਼ਾਸਨ ਦੌਰਾਨ ਰਾਜ ਨੂੰ ਵਾਧੂ ਸਾਧਨ ਜੁਟਾਉਣ ਲਈ ਨਿਰਉਤਸ਼ਾਹਿਤ ਕੀਤਾ ਗਿਆ ਸੀ। ਇਸ ਦੀ ਬਜਾਏ ਕੇਂਦਰ ਸਰਕਾਰ ਵਲੋਂ ਰਾਜ ਨੂੰ 1984 ਤੋਂ 1994 ਤੱਕ ਦਿੱਤੇ ਵਿਸ਼ੇਸ਼ ਮਿਆਦੀ ਕਰਜ਼ਿਆਂ (ਸਪੈਸ਼ਲ ਟਰਮ ਲੋਨਜ਼) ਦੀ ਸਹਾਇਤਾ ਦਿਤੀ ਗਈ ਜਿਸਦਾ ਕੁਝ ਹਿੱਸਾ ਬਾਅਦ ਵਿੱਚ ਕੇਂਦਰ ਸਰਕਾਰ ਵਲੋਂ ਮੁਆਫ਼ ਕਰ ਦਿੱਤਾ ਗਿਆ। ਬੇਨਤੀ ਕਰਨ ਤੇ ਤਤਕਾਲੀਨ ਮਾਣਯੋਗ ਪ੍ਰਧਾਨ ਮੰਤਰੀ ਸ੍ਰੀ ਇੰਦਰ ਕੁਮਾਰ ਗੁਜਰਾਲ ਵਲੋਂ ਮੂਲਧਨ ਅਤੇ ਵਿਆਜ ਦੀ ਅਦਾਇਗੀ ਰੋਕ ਦਿੱਤੀ ਗਈ ਸੀ। ਭਾਰਤ ਸਰਕਾਰ ਵੱਲੋਂ ਸਾਲ 2002-03 ਵਿੱਚ ਗੁਆਂਢੀ ਰਾਜਾਂ ਨੂੰ ਦਿੱਤੀਆਂ ਕਰ ਰਿਆਇਤਾਂ ਕਾਰਨ ਸੂਬੇ ਦਾ ਉਦਯੋਗ ਦੂਜੇ ਰਾਜਾਂ ਵਿੱਚ ਪਲਾਇਨ ਕਰ ਗਿਆ। ਤਨਖ਼ਾਹਾਂ, ਪੈਨਸ਼ਨਾਂ, ਵਿਆਜ ਅਦਾਇਗੀਆਂ ਅਤੇ ਬਿਜਲੀ ਸਬਸਿਡੀ ਵਜੋਂ ਦਿੱਤੀਆਂ ਜਾਣ ਵਾਲੀਆਂ ਪੱਕੀਆਂ ਦੇਣਦਾਰੀਆਂ ਹੀ ਮਾਲੀ ਪ੍ਰਾਪਤੀਆਂ ਦਾ 89.09 ਫ਼ੀ ਸਦ ਹਨ। ਇਸ ਲਈ ਵਧੇਰੇ ਕਰਜ਼ ਲੈਣ ਦੀ ਜ਼ਰੂਰਤ ਪਈ। 13ਵੇਂ ਵਿੱਤ ਕਮਿਸ਼ਨ ਦੁਆਰਾ ਪੰਜਾਬ, ਪੱਛਮੀ ਬੰਗਾਲ ਅਤੇ ਕੇਰਲ ਦੀ ਕਰਜ਼ਾ ਪੀੜਿਤ ਰਾਜਾਂ ਵਜੋਂ ਸ਼ਨਾਖ਼ਤ ਕੀਤੀ ਗਈ ਹੈ। ਰਾਜ ਉਪਰ 31/3/2012 ਤੱਕ ਕੁਲ ਬਕਾਇਆ ਕਰਜ਼ਾ 78236 ਕਰੋੜ ਰੁਪਏ ਹੈ ਜੋ ਰਾਜ ਦੇ ਕੁਲ ਘਰੇਲੂ ਉਤਪਾਦ ਦਾ 31.51 ਫ਼ੀ ਸਦ ਹੈ ਪਰੰਤੂ ਇਹ 13ਵੇਂ ਵਿੱਤ ਕਮਿਸ਼ਨ ਦੁਆਰਾ ਨਿਰਧਾਰਤ ਕੀਤੇ ਟੀਚਿਆਂ ਦੇ ਅਨੁਕੂਲ ਹੈ। ਸਾਲ 2012-13 ਦੇ ਅੰਤ ਤੱਕ ਕਰਜ਼ੇ ਦੇ 87518 ਕਰੋੜ ਰੁਪਏ ਤਕ ਵਧ ਜਾਣ ਦਾ ਅਨੁਮਾਨ ਹੈ।

**17.** ਕਰਜ਼ੇ ਦਾ ਇਹ ਪੱਧਰ ਸਹਿਣਯੋਗ ਨਹੀਂ ਹੈ। ਸਾਲ 2012-13 ਵਿੱਚ ਕੁਲ ਉਧਾਰ 13204 ਕਰੋੜ ਰੁਪਏ ਹੋ ਜਾਣ ਦੀ ਸੰਭਾਵਨਾ ਹੈ ਜਿਸ ਵਿਚੋਂ 3606 ਕਰੋੜ ਰੁਪਏ ਮੂਲ ਦੀ ਅਦਾਇਗੀ ਵਜੋਂ ਅਦਾ ਕੀਤੇ ਜਾਣਗੇ ਅਤੇ 6662 ਕਰੋੜ ਰੁਪਏ ਵਿਆਜ ਦੇ ਰੂਪ ਵਿੱਚ ਅਦਾ ਕੀਤੇ ਜਾਣਗੇ ਅਤੇ ਬਚਦੇ 2936 ਕਰੋੜ ਰੁਪਏ ਹੀ ਰਾਜ ਸਰਕਾਰ ਪਾਸ ਰਹਿਣਗੇ। ਇਸ ਨਾਲ ਰਾਜ ਦੇ ਸਿਰ ਬਕਾਇਆ ਕਰਜ਼ੇ ਵਿੱਚ 9598 ਕਰੋੜ ਰੁਪਏ ਦਾ ਵਾਧਾ ਹੋਵੇਗਾ। ਰਾਜ ਨੂੰ ਕੁਲ ਘਰੇਲੂ ਉਤਪਾਦ ਦਾ 3.5 ਫ਼ੀ ਸਦ ਉਧਾਰ ਲੈਣ ਦੀ ਇਜਾਜ਼ਤ ਹੈ।

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਅਸੀਂ ਇਸ ਸੀਮਾ ਵਿੱਚ ਉਪਲਬਧ ਮੁਕੰਮਲ ਉਧਾਰੀਆਂ ਦੀ ਸਮੁੱਚੀ ਰਕਮ ਉਧਾਰ ਵਜੋਂ ਲੈ ਰਹੇ ਹਾਂ। ਮਾਲੀ ਘਾਟੇ ਅਤੇ ਪੂੰਜੀਗਤ ਖ਼ਰਚ ਨੂੰ ਪੂਰਾ ਕਰਨ ਲਈ ਉਧਾਰ ਦੀ ਰਕਮ ਖ਼ਰਚ ਹੋ ਰਹੀ ਹੈ। ਨਿਰੋਲ ਉਧਾਰੀਆਂ ਦਾ 80 ਫ਼ੀ-ਸਦ ਮਾਲੀ ਘਾਟਾ ਪੂਰਾ ਕਰਨ ਲਈ ਖ਼ਰਚ ਹੋ ਰਿਹਾ ਹੈ ਜਦੋਂ ਕਿ ਕੇਵਲ 20 ਫ਼ੀ ਸਦ ਦੀ ਹੀ ਪੂੰਜੀਗਤ ਖ਼ਰਚ ਲਈ ਬਚਦਾ ਹੈ। ਸਾਲ 2011-12 ਵਿੱਚ ਵਿਆਜ ਦੀ ਅਦਾਇਗੀ ਮਾਲੀ ਆਮਦਨ ਦੀ ਪ੍ਰਤੀਸ਼ਤਤਾ 23.45 ਫ਼ੀ ਸਦ ਤੱਕ ਵਧੀ ਹੈ। ਪੰਜਾਬ ਪੂਰੇ ਦੇਸ਼ ਵਿੱਚ ਉਨ੍ਹਾਂ ਰਾਜਾਂ ਵਿਚੋਂ ਇਕ ਰਾਜ ਹੈ ਜਿਥੇ ਇਹ ਫ਼ੀ ਸਦ ਸਭ ਤੋਂ ਵੱਧ ਹੈ।

**18.** 13ਵੇਂ ਵਿੱਤ ਕਮਿਸ਼ਨ ਦੀ ਸਿਫ਼ਾਰਸ਼ ਤੇ ਵਿੱਤ ਮੰਤਰਾਲਾ ਭਾਰਤ ਸਰਕਾਰ ਵਲੋਂ ਸਕੱਤਰ ਖ਼ਰਚਾ ਭਾਰਤ ਸਰਕਾਰ ਦੀ ਅਗਵਾਈ ਹੇਠ ਮਿਤੀ 21.07.2010 ਨੂੰ ਇਕ ਕਮੇਟੀ ਗਠਿਤ ਕੀਤੀ ਗਈ ਸੀ ਜੋ ਤਿੰਨ ਰਾਜਾਂ, ਪੰਜਾਬ, ਪੱਛਮੀ ਬੰਗਾਲ ਅਤੇ ਕੇਰਲ ਵਿੱਚ ਵਿੱਤੀ ਸੰਕਟ ਦੇ ਮੁੱਦੇ ਤੇ ਵਿਚਾਰ ਕਰੇਗੀ। ਇਸ ਕਮੇਟੀ ਦੁਆਰਾ ਕਈ ਮੀਟਿੰਗਾਂ ਕੀਤੀਆਂ ਗਈਆਂ ਜਿਨ੍ਹਾਂ ਵਿਚੋਂ ਤਾਜ਼ਾ ਮੀਟਿੰਗ 2.5.2012 ਨੂੰ ਹੋਈ ਅਤੇ ਰਾਜ ਨੂੰ ਸਾਲ 2012-13 ਦੇ ਬਜਟ ਅੰਕੜੇ ਕੇਂਦਰ ਸਰਕਾਰ ਨੂੰ ਭੇਜਣ ਦੀ ਸਲਾਹ ਦਿੱਤੀ ਗਈ। ਮਾਣਯੋਗ ਮੁੱਖ ਮੰਤਰੀ ਅਤੇ ਮਾਣਯੋਗ ਉਪ ਮੁੱਖ ਮੰਤਰੀ ਅਤੇ ਮੈਂ, ਕਰਜ਼ਾ ਮੁਆਫ਼ੀ ਸਬੰਧੀ ਕੇਸ ਬੜੇ ਜ਼ੋਰਦਾਰ ਤਰੀਕੇ ਨਾਲ ਮਾਣਯੋਗ ਪ੍ਰਧਾਨ ਮੰਤਰੀ ਅਤੇ ਮਾਣਯੋਗ ਕੇਂਦਰੀ ਵਿੱਤ ਮੰਤਰੀ ਜੀ ਅੱਗੇ ਪੇਸ਼ ਕਰ ਰਹੇ ਹਾਂ। ਮੈਨੂੰ ਇਹ ਕਹਿੰਦੀਆਂ ਦੁਖ ਮਹਿਸੂਸ ਹੋ ਰਿਹਾ ਹੈ ਕਿ ਪਿਛਲੇ ਦੋ ਸਾਲਾਂ ਦੌਰਾਨ ਮਾਮੂਲੀ ਪ੍ਰਗਤੀ ਹੋਈ ਹੈ। 87518 ਕਰੋੜ ਰੁਪਏ ਦੇ ਕੁਲ ਕਰਜ਼ੇ ਵਿਚੋਂ 21158 ਕਰੋੜ ਰੁਪਏ ਛੋਟੀਆਂ ਬੱਚਤਾਂ ਉਪਰ ਲਏ ਕਰਜ਼ੇ ਦੀ ਰਾਸ਼ੀ ਹੈ। ਸਰਕਾਰ ਨੇ ਇਸ ਕਰਜ਼ੇ ਦੀ ਮੁਆਫ਼ੀ ਲਈ ਬੇਨਤੀ ਕੀਤੀ ਹੈ।

**ਕਰਮਚਾਰੀਆਂ ਅਤੇ ਪੈਨਸ਼ਨਰਾਂ ਦੀ ਭਲਾਈ**

**19.** ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਤਨਖ਼ਾਹ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਨੂੰ ਕਰਮਚਾਰੀਆਂ ਅਤੇ ਪੈਨਸ਼ਨਰਾਂ ਸਬੰਧੀ ਸਿਫ਼ਾਰਸ਼ਾਂ ਨੂੰ 1/1/2006 ਤੋਂ ਪੂਰੀ ਤਰ੍ਹਾਂ ਲਾਗੂ ਕੀਤਾ ਹੈ। ਬਹੁਗਿਣਤੀ ਕੇਸਾਂ ਵਿੱਚ ਕਰਮਚਾਰੀਆਂ ਨੂੰ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਤੋਂ ਵਧੇਰੇ ਰਿਆਇਤਾਂ ਦਿੱਤੀਆਂ ਗਈਆਂ ਸਨ। ਇਸ ਨਾਲ ਰਾਜ ਦੇ ਸਿਰ ਸਲਾਨਾ

3000 ਕਰੋੜ ਰੁਪਏ ਦੀਆਂ ਵਾਧੂ ਦੇਣਦਾਰੀਆਂ ਦਾ ਬੋਝ ਪਿਆ ਹੈ ਅਤੇ ਕਰਮਚਾਰੀਆਂ ਅਤੇ ਪੈਨਸ਼ਨਰਾਂ ਨੂੰ 1/1/2006 ਤੋਂ 31/7/2009 ਤਕ ਪੇ-ਕਮਿਸ਼ਨ ਦੇ ਵਾਧੇ ਦੇ ਬਕਾਏ ਦੀ ਅਦਾਇਗੀ ਵਜੋਂ 7200 ਕਰੋੜ ਰੁਪਏ ਦੀ ਅਦਾਇਗੀ ਕਰਨੀ ਪਈ। ਸਰਕਾਰ ਪੈਨਸ਼ਨਰਾਂ ਨੂੰ 67 ਫ਼ੀ ਸਦ ਅਤੇ ਕਰਮਚਾਰੀਆਂ ਨੂੰ 70 ਫ਼ੀ ਸਦ ਬਕਾਏ ਦੀ ਅਦਾਇਗੀ ਕਰ ਚੁੱਕੀ ਹੈ। ਤਨਖ਼ਾਹ ਕਮਿਸ਼ਨ ਦੇ 30 ਫ਼ੀ ਸਦ ਬਕਾਇਆ ਜੂਨ ਮਹੀਨੇ ਦੀ ਤਨਖ਼ਾਹ ਨਾਲ ਦੇਣ ਸਬੰਧੀ ਹਦਾਇਤਾਂ ਪਹਿਲਾਂ ਹੀ ਜਾਰੀ ਕਰ ਦਿੱਤੀਆਂ ਹਨ। ਪੈਨਸ਼ਨਰਾਂ ਦੇ 33 ਫ਼ੀ ਸਦ ਬਕਾਏ ਦੀ ਅਦਾਇਗੀ ਦਸੰਬਰ, 2012 ਵਿੱਚ ਕੀਤੀ ਜਾਵੇਗੀ ਅਤੇ ਕਰਮਚਾਰੀਆਂ ਦੇ 30 ਫ਼ੀ ਸਦ ਬਕਾਏ ਦੀ ਅਦਾਇਗੀ ਜੂਨ, 2013 ਵਿੱਚ ਕੀਤੀ ਜਾਵੇਗੀ। ਕੁਲ ਦੇਣਦਾਰੀਆਂ 1500 ਕਰੋੜ ਰੁਪਏ ਦੀਆਂ ਹਨ। ਕੇਂਦਰ ਦੀ ਤਰਜ਼ ਤੇ ਕਰਮਚਾਰੀਆਂ ਅਤੇ ਪੈਨਸ਼ਨਰਾਂ ਨੂੰ ਮਹਿੰਗਾਈ ਭੱਤੇ ਦੀ ਕਿਸ਼ਤ 1/1/2012 ਤੋਂ ਜੂਨ 2012 ਵਿੱਚ ਦਿੱਤੀ ਜਾਵੇਗੀ। ਇਸ ਨਾਲ ਸਾਲ 2012-13 ਵਿੱਚ ਰਾਜ ਦੇ ਸਿਰ 745 ਕਰੋੜ ਰੁਪਏ ਦੀ ਵਾਧੂ ਦੇਣਦਾਰੀ ਪਵੇਗੀ।

**ਯੋਜਨਾ ਤਜਵੀਜ਼ਾਂ**

**20.** 11ਵੀਂ ਯੋਜਨਾ ਦੌਰਾਨ ਕਾਰਗੁਜ਼ਾਰੀ 80 ਫ਼ੀ ਸਦ ਸੀ। ਸਾਲ 2011-12 ਵਿੱਚ ਯੋਜਨਾ ਖ਼ਰਚ 11520 ਕਰੋੜ ਦੇ ਮੁਕਾਬਲੇ 7374 ਕਰੋੜ ਰੁਪਏ ਸੀ। ਸਾਲਾਨਾ ਯੋਜਨਾ 2012-13 ਵਿੱਚ 22 ਫ਼ੀ ਸਦ ਖ਼ਰਚ ਦੇ ਵਾਧੇ ਨਾਲ 14000 ਕਰੋੜ ਰੁਪਏ ਹੋ ਗਿਆ ਹੈ। ਇਸ ਦੀ ਪਹਿਲਾਂ ਹੀ ਯੋਜਨਾ ਕਮਿਸ਼ਨ ਵਲੋਂ ਮਈ 2012 ਨੂੰ ਹੋਈ ਮੀਟਿੰਗ ਵਿੱਚ ਪ੍ਰਵਾਨਗੀ ਦਿੱਤੀ ਜਾ ਚੁੱਕੀ ਹੈ। ਸਾਲਾਨਾ ਯੋਜਨਾ 2012-13 ਬਿਜਲੀ, ਸੜਕਾਂ, ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ, ਪਾਣੀ ਸਪਲਾਈ, ਸੀਵਰੇਜ ਅਤੇ ਮਿਉਂਸਪਲ ਖੇਤਰਾਂ ਵਿੱਚ ਸੀਵਰੇਜ ਟਰੀਟਮੈਂਟ ਪਲਾਟਾਂ ਦੇ ਬੁਨਿਆਦੀ ਢਾਂਚੇ ਦੇ ਵਿਕਾਸ ਤੇ ਕੇਂਦਰਿਤ ਹੈ। ਸਲਾਨਾ ਪਲਾਨ ਵਿੱਚ ਸਿਹਤ ਅਤੇ ਮੈਡੀਕਲ ਸਿੱਖਿਆ ਤੇ ਵੀ ਵਿਸ਼ੇਸ਼ ਤਵੱਜੋ ਜਾਰੀ ਰੱਖੀ ਜਾਵੇਗੀ। ਲਾਭ ਵਿਹੂਣੇ ਸਮੂਹਾਂ ਲਈ ਪ੍ਰਮੁੱਖ ਭਲਾਈ ਸਕੀਮਾਂ ਵਿੱਚ ਖ਼ਰਚ ਦੀ ਰਾਸ਼ੀ ਵਧਾਈ ਗਈ ਹੈ ਅਤੇ ਬਹੁਤੀਆਂ ਸਕੀਮਾਂ ਦੇ ਖੇਤਰ ਦਾ ਵਿਸਥਾਰ ਕੀਤਾ ਗਿਆ ਹੈ ਤਾਂ ਜੋ ਇਸ ਵਿੱਚ ਵਧੇਰੇ ਪਰਿਵਾਰਾਂ ਨੂੰ ਸ਼ਾਮਲ ਕੀਤਾ ਜਾ ਸਕੇ।

*ਸ਼੍ਰੀਮਾਨ ਜੀ, ਹੁਣ ਮੈਂ ਸਾਲ 2012-13 ਲਈ ਯੋਜਨਾ ਤਜਵੀਜ਼ਾਂ ਪੇਸ਼ ਕਰਦਾ ਹਾਂ।*

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

## ਖੇਤੀਬਾੜੀ

**21.** ਰਾਜ ਸਰਕਾਰ ਨੇ ਰਾਜ ਵਿੱਚ ਖੇਤੀਬਾੜੀ ਅਤੇ ਅਲਾਈਡ ਖੇਤਰ ਦੇ ਵਿਕਾਸ ਨੂੰ ਪਰਮ-ਅਗੇਤ ਦਿੱਤੀ ਹੈ। ਸਾਲ 2011-12 ਵਿੱਚ ਇਸ ਖੇਤਰ ਲਈ ਰੱਖੇ 582 ਕਰੋੜ ਰੁਪਏ ਦੇ ਕੁੱਲ ਖ਼ਰਚੇ ਵਿੱਚ 52 ਫ਼ੀ ਸਦ ਦਾ ਵਾਧਾ ਕਰਕੇ ਸਾਲ 2012-13 ਵਿੱਚ ਇਸ ਨੂੰ 885 ਕਰੋੜ ਰੁਪਏ ਕਰ ਦਿੱਤਾ ਗਿਆ ਹੈ। ਇਸ ਵਿੱਚ ਰਾਜ ਦਾ 530 ਕਰੋੜ ਰੁਪਏ ਅਤੇ ਕੇਂਦਰ ਸਹਾਇਤਾ ਦਾ 355 ਕਰੋੜ ਰੁਪਏ ਦਾ ਹਿੱਸਾ ਸ਼ਾਮਲ ਹੈ। ਖੇਤੀਬਾੜੀ ਅਤੇ ਇਸ ਵਿੱਚ ਖੋਜ ਅਧਿਐਨ ਦੀਆਂ ਮਹੱਤਵਪੂਰਣ ਸਕੀਮਾਂ ਨਿਮਨ-ਅਨੁਸਾਰ ਹਨ:-

- ਸਾਲ 2011-12 ਦੌਰਾਨ 124 ਕਰੋੜ ਦੇ ਮੁਕਾਬਲੇ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਲਈ 189 ਕਰੋੜ ਰੁਪਏ।
- 137 ਕਰੋੜ ਰੁਪਏ - ਰਾਸ਼ਟਰੀ ਕ੍ਰਿਸ਼ੀ ਵਿਕਾਸ ਯੋਜਨਾ ਅਧੀਨ ਖੇਤੀਬਾੜੀ ਅਤੇ ਅਲਾਈਡ ਖੇਤਰਾਂ ਦੇ ਮਜਬੂਤੀਕਰਨ ਲਈ।
- 88 ਕਰੋੜ ਰੁਪਏ - ਰਾਸ਼ਟਰੀ ਬਾਗਬਾਨੀ ਮਿਸ਼ਨ ਲਈ।
- 10 ਕਰੋੜ ਰੁਪਏ - ਖੱਟਾ ਪ੍ਰਜਾਤੀ ਖੇਤਰਾਂ ਦੇ ਮਜ਼ਬੂਤੀਕਰਨ ਲਈ।
- 10 ਕਰੋੜ ਰੁਪਏ - ਖੇਤੀਬਾੜੀ ਬੀਮੇ ਲਈ।
- 5 ਕਰੋੜ ਰੁਪਏ - ਅਜੀਤਗੜ੍ਹ ਵਿਖੇ ਖੇਤੀ ਭਵਨ ਦੀ ਉਸਾਰੀ ਲਈ।
- 5 ਕਰੋੜ ਰੁਪਏ - ਬਾਗਬਾਨੀ ਰਾਹੀਂ ਵਿਭਿੰਨਤਾ ਲਈ।
- 87 ਕਰੋੜ ਰੁਪਏ - ਮੈਕਰੋ ਪ੍ਰਬੰਧਨ, ਤੇਲ ਬੀਜਾਂ, ਦਾਲਾਂ ਅਤੇ ਮੱਕੀ ਲਈ ਏਕੀਕ੍ਰਿਤ ਸਕੀਮ, ਰਾਜ ਵਿਸਥਾਰ ਪ੍ਰੋਗਰਾਮ, ਕਪਾਹ ਵਿਕਾਸ ਪ੍ਰੋਗਰਾਮ ਵਿੱਚ ਤੀਬਰਤਾ ਸਰੀਖੇ ਮੁੱਖ ਪ੍ਰੋਗਰਾਮਾਂ ਲਈ।

ਅਜੀਤਗੜ੍ਹ ਵਿਖੇ 15 ਕਰੋੜ ਰੁਪਏ ਦੀ ਲਾਗਤ ਨਾਲ ਖੇਤੀ ਭਵਨ ਉਸਾਰਿਆ ਜਾ ਰਿਹਾ ਹੈ। ਇਸ ਭਵਨ ਵਿੱਚ ਖੇਤੀਬਾੜੀ ਅਤੇ ਸੰਬੰਧ ਵਿਭਾਗਾਂ ਦੇ ਸਮੂਹ ਦਫ਼ਤਰ ਸਥਾਪਿਤ ਕੀਤੇ ਜਾਣਗੇ।

**22.** ਖੇਤੀਬਾੜੀ ਖੇਤਰ ਵਿੱਚ ਗਿਆਰਵੀਂ ਯੋਜਨਾ ਦੇ ਦੌਰਾਨ 3.41 ਫ਼ੀ ਸਦ ਦੀ ਕੌਮੀ ਔਸਤ ਮੁਕਾਬਲੇ 1.61 ਫ਼ੀ ਸਦ ਦੀ ਦਰ ਨਾਲ ਵਿਕਾਸ ਹੋਇਆ ਹੈ।

ਰਾਜ ਵਿੱਚ ਪਿਛਲੇ ਸਾਲਾਂ ਦੌਰਾਨ 160 ਲੱਖ ਮੀਟਰਿਕ ਟਨ ਝੋਨਾ ਤੇ 150 ਲੱਖ ਮੀਟਰਿਕ ਟਨ ਕਣਕ ਦਾ ਉਤਪਾਦਨ ਹੁੰਦਾ ਰਿਹਾ ਹੈ। ਨਵੀਆਂ ਵਧੇਰੇ ਝਾੜ ਦੇਣ ਵਾਲੀਆਂ ਕਿਸਮਾਂ ਵਿੱਚ ਵਿਗਿਆਨਕ ਤਰੱਕੀ ਦੀ ਘਾਟ ਕਾਰਨ ਉਤਪਾਦਕਤਾ ਵਿੱਚ ਖੜੋਤ ਆ ਗਈ ਹੈ। ਘਣਤਾ ਵਾਲੀ ਖੇਤੀ ਇਕ ਮਹਿੰਗਾ ਸੌਦਾ ਬਣ ਗਈ ਹੈ ਅਤੇ ਇਹ ਜਲ ਸਤਰ ਅਤੇ ਭੌਂ ਗੁਣਵਤਾ ਵਿੱਚ ਚੋਖੀ ਗਿਰਾਵਟ ਦਾ ਕਾਰਨ ਬਣੀ ਹੈ। ਇਸ ਲਈ ਖੇਤੀਬਾੜੀ ਅਤੇ ਇਸ ਨਾਲ ਸਬੰਧਤ ਗਤੀਵਿਧੀਆਂ ਵਿੱਚ ਖੋਜ ਅਧਿਐਨ ਨੂੰ ਮਜ਼ਬੂਤੀ ਦੇਣ ਦੀ ਜ਼ਰੂਰਤ ਹੈ। ਅਸੀਂ ਲੁਧਿਆਣਾ ਵਿਖੇ ਕਣਕ ਅਤੇ ਮੱਕੀ ਲਈ ਬਰਲੌਗ ਇੰਸਟੀਚਿਊਟ ਫਾਰ ਸਾਊਥ ਏਸ਼ੀਆ (ਬੀ.ਆਈ.ਐਸ.ਏ.) ਦੀ ਸਥਾਪਤੀ ਲਈ ਪੰਜਾਬ ਸਰਕਾਰ ਦੀ ਬੇਨਤੀ ਨੂੰ ਪ੍ਰਵਾਨ ਕਰਨ ਲਈ ਭਾਰਤ ਸਰਕਾਰ ਦਾ ਧੰਨਵਾਦ ਕਰਦੇ ਹਾਂ। ਰਾਜ ਸਰਕਾਰ ਨੇ ਭਾਰਤੀ ਕੌਂਸਲ ਆਫ ਖੇਤੀਬਾੜੀ ਖੋਜ (ਆਈ.ਸੀ.ਏ.ਆਰ) ਨੂੰ ਇਹ ਵੀ ਬੇਨਤੀ ਕੀਤੀ ਹੈ ਡਾਇਰੈਕਟੋਰੇਟ ਆਫ ਮੇਜ਼ (ਮੱਕੀ) ਰਿਸਰਚ (ਡੀ.ਐਮ.ਆਰ) ਨੂੰ ਬੀ.ਆਈ.ਐਸ.ਏ. ਲਈ ਤਜਵੀਜ਼ਤ ਸਾਈਟ ਦੇ ਨੇੜੇ ਲਾਢੋਵਾਲ, ਲੁਧਿਆਣਾ ਵਿਖੇ ਤਬਦੀਲ ਕੀਤਾ ਜਾਵੇ।

**23.** ਪੰਜਾਬ ਖੇਤੀਬਾੜੀ ਯੂਨੀਵਰਸਿਟੀ (ਪੀ.ਏ.ਯੂ.) ਨੇ ਦੇਸ਼ ਦੀ ਅਨਾਜ ਉਤਪਾਦਕਤਾ ਵਿੱਚ ਵਾਧਾ ਕਰਨ ਅਤੇ ਖੁਰਾਕ ਸੁਰੱਖਿਆ ਨੂੰ ਯਕੀਨੀ ਬਣਾਉਣ ਵਿੱਚ ਮਹੱਤਵਪੂਰਣ ਭੂਮਿਕਾ ਅਦਾ ਕੀਤੀ ਹੈ। ਪ੍ਰਾਸੈਸਿੰਗ ਅਤੇ ਵੈਲਯੂ ਐਡੀਸ਼ਨ, ਫਸਲ ਸੁਧਾਰ ਲਈ ਬਾਇਓ ਤਕਨਾਲੋਜੀ ਦਾ ਆਪਸੀ ਤਾਲਮੇਲ, ਕੁਸ਼ਲ ਊਰਜਾ ਵਾਲੀ ਮਸ਼ੀਨਰੀ ਦੀ ਵਰਤੋਂ ਲਈ ਤਕਨੀਕਾਂ, ਛੋਟੇ ਕਿਸਾਨਾਂ ਤੇ ਧਿਆਨ ਕੇਂਦਰਿਤ ਕਰਨ, ਨਿਰਯਾਤ ਲਈ ਫਸਲ ਉਤਪਾਦਨ/ਸੁਰੱਖਿਆ, ਜਲਵਾਯੂ ਅਨੁਕੂਲ ਤਕਨਾਲੋਜੀਆਂ ਦੇ ਵਿਕਾਸ ਲਈ ਪ੍ਰੋਗਰਾਮ ਵਿੱਚ ਵਾਧੇ ਦੀ ਸਖਤ ਜ਼ਰੂਰਤ ਹੈ। ਰਾਜ ਸਰਕਾਰ ਯੂਨੀਵਰਸਿਟੀ ਦੀ ਸਹਾਇਤਾ ਲਈ ਵਚਨਬੱਧ ਹੈ ਅਤੇ ਇਸ ਦੇ ਖ਼ਰਚ ਵਿੱਚ ਸਾਲ 2011-12 ਵਿੱਚ 124 ਕਰੋੜ ਰੁਪਏ ਤੋਂ ਵਧਾ ਕੇ 2012-13 ਵਿੱਚ 189 ਕਰੋੜ ਰੁਪਏ ਕਰ ਕੇ ਨਿੱਘਰ ਵਾਧਾ ਕੀਤਾ ਹੈ।

**24.** ਮੈਂ, ਚਲੰਤ ਹਾੜੀ ਸੀਜ਼ਨ ਦੌਰਾਨ ਕਣਕ ਦੇ ਰਿਕਾਰਡ ਉਤਪਾਦਨ ਅਤੇ ਪ੍ਰਾਪਤੀ ਲਈ ਰਾਜ ਦੇ ਕਿਸਾਨਾਂ ਨੂੰ ਵਧਾਈ ਦਿੰਦਾ ਹਾਂ। 2012 ਦੀ ਹਾੜੀ ਵਿੱਚ 153 ਲੱਖ ਮੀਟਰਿਕ ਟਨ ਦੇ ਟੀਚੇ ਦੇ ਮੁਕਾਬਲੇ ਕਣਕ ਦਾ ਉਤਪਾਦਨ 179 ਲੱਖ ਮੀਟਰਿਕ ਟਨ ਤੱਕ ਪਹੁੰਚਿਆ ਹੈ। ਰਾਜ ਦੇ 110 ਲੱਖ ਮੀਟਰਿਕ ਟਨ ਦੇ ਟੀਚੇ ਦੇ ਮੁਕਾਬਲੇ 130 ਲੱਖ ਮੀਟਰਿਕ ਟਨ ਕਣਕ ਪ੍ਰੋਕਿਉਰ ਕੀਤੀ ਹੈ। (ਥੰਪਿੰਗ) ਰਾਜ ਸਰਕਾਰ ਨੇ ਬੀਜਾਂ, ਰਸਾਇਣਕ ਖਾਦਾਂ ਅਤੇ ਦੂਸਰੀਆਂ ਵੱਖ ਵੱਖ ਖੇਤੀਬਾੜੀ ਨਾਲ ਸਬੰਧਤ ਸਮੱਗਰੀ ਦੀ ਸਮਾਂ- ਬੱਧ ਅਤੇ ਉਚਿਤ

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਸਪਲਾਈ ਨੂੰ ਯਕੀਨੀ ਬਣਾਇਆ ਹੈ। ਰਾਜ ਸਰਕਾਰ ਨੇ 5100 ਕਰੋੜ ਦੀ ਲਾਗਤ ਦੀ ਮੁਫ਼ਤ ਬਿਜਲੀ ਸਪਲਾਈ ਵੀ ਕਿਸਾਨਾਂ ਨੂੰ ਮੁਹੱਈਆ ਕਰਵਾਈ ਹੈ। (ਥੰਪਿੰਗ) ਕੁਝ ਅਜਿਹੇ ਮੁੱਦੇ ਹਨ ਜਿਹੜੇ ਕਿ ਭਾਰਤ ਸਰਕਾਰ ਦੁਆਰਾ ਜਲਦੀ ਤੋਂ ਜਲਦੀ ਸੁਲਝਾਏ ਜਾਣੇ ਚਾਹੀਦੇ ਹਨ। ਵਧੇ ਖੁਰਾਕ ਉਤਪਾਦਨ ਅਤੇ ਅਨਾਜਾਂ ਦੀ ਢੋਆ-ਢੁਆਈ ਦੀ ਧੀਮੀ ਗਤੀ ਨੇ ਰਾਜ ਵਿੱਚ ਖੁਰਾਕ ਭੰਡਾਰ ਦੀ ਸਮੱਸਿਆ ਨੂੰ ਹੋਰ ਗੁੰਝਲਦਾਰ ਬਣਾਇਆ ਹੈ। ਭਾਰਤ ਸਰਕਾਰ ਨੂੰ 20 ਲੱਖ ਮੀਟਰਿਕ ਟਨ ਵਧੀਕ ਭੰਡਾਰ ਲਈ ਹਵਾਬੰਦ ਸਟੋਰੇਜ਼ ਮੁਹੱਈਆ ਕਰਾਉਣੀ ਚਾਹੀਦੀ ਹੈ। ਕਣਕ ਅਤੇ ਝੋਨਾ ਦੋਹਾਂ ਲਈ ਘੱਟੋ-ਘੱਟ ਸਮਰਥਨ ਮੁੱਲ ਬਹੁਤ ਘੱਟ ਰਿਹਾ ਅਤੇ ਇਹ ਪ੍ਰਸਿੱਧ ਅਰਥ ਸ਼ਾਸਤਰੀ ਡਾ. ਐਮ.ਐਸ. ਸਵਾਮੀਨਾਥਨ ਵੱਲੋਂ ਸਿਫਾਰਸ਼ ਕੀਤੇ ਫਾਰਮੂਲੇ ਮੁਤਾਬਿਕ ਘੱਟੋ-ਘੱਟ ਉਤਪਾਦਨ ਲਾਗਤ ਜਮ੍ਹਾਂ 50 ਫੀਸਦ ਮੁਨਾਫੇ ਦੇ ਬਰਾਬਰ ਹੋਣੀ ਚਾਹੀਦੀ ਹੈ। ਭਾਰਤ ਸਰਕਾਰ ਨੂੰ 7000 ਕਰੋੜ ਰੁਪਏ ਦੀ ਵਿਆਜੀ ਹਿੱਸੇ ਤੋਂ ਇਲਾਵਾ ਰਾਜ ਪ੍ਰੋਕਿਉਰਮੈਂਟ ਏਜੰਸੀਆਂ ਦੇ 7461 ਕਰੋੜ ਰੁਪਏ ਦੇ ਕਲੇਮਾਂ ਦਾ ਨਿਪਟਾਰਾ ਵੀ ਜਲਦੀ ਕਰਨਾ ਚਾਹੀਦਾ ਹੈ। ਇਸ ਤੋਂ ਇਲਾਵਾ ਵਿਆਜ ਦਾ ਵੀ 7000 ਕਰੋੜ ਰੁਪਏ ਉਨ੍ਹਾਂ ਪ੍ਰਤੀ ਬਕਾਇਆ ਹੈ।

**25.** ਝੋਨਾ-ਕਣਕ ਦਾ ਫਸਲੀ ਚੱਕਰ ਜਾਰੀ ਰਹਿਣਯੋਗ ਨਹੀਂ ਹੈ। ਰਾਜ ਕਪਾਹ, ਮੱਕੀ, ਤਿਲ ਬੀਜ ਅਤੇ ਦਾਲਾਂ ਅਧੀਨ ਰਕਬੇ ਨੂੰ ਵਧਾਉਣ ਲਈ ਯਤਨ ਕਰ ਰਿਹਾ ਹੈ। ਰਾਜ ਵਿੱਚ ਫਲਾਂ ਅਤੇ ਸਬਜ਼ੀਆਂ ਦੇ ਉਤਪਾਦਨ ਵਿੱਚ ਚੋਖੀ ਪ੍ਰਗਤੀ ਹੋਈ ਹੈ। ਲੀਚੀ ਅਤੇ ਨਾਸ਼ਪਾਤੀ ਬਾਗਬਾਨੀ ਦੀ ਤਰੱਕੀ ਲਈ 4 ਕਰੋੜ ਰੁਪਏ ਦੀ ਲਾਗਤ ਨਾਲ ਇਕ ਨਵੀਂ ਯੋਜਨਾ ਸ਼ੁਰੂ ਕੀਤੀ ਜਾ ਰਹੀ ਹੈ। ਕੌਮੀ ਬਾਗਬਾਨੀ ਮਿਸ਼ਨ ਨੂੰ ਸਫ਼ਲਤਾਪੂਰਵਕ ਅਮਲ ਵਿੱਚ ਲਿਆਂਦਾ ਜਾ ਰਿਹਾ ਹੈ ਅਤੇ ਖ਼ਰਚ ਅਨੁਮਾਨ 2011-12 ਵਿੱਚ 60 ਕਰੋੜ ਤੋਂ ਵਧਾ ਕੇ 2012-13 ਵਿੱਚ 88 ਕਰੋੜ ਰੁਪਏ ਕਰ ਦਿੱਤਾ ਗਿਆ ਹੈ। ਭਾਰਤ ਸਰਕਾਰ ਫਸਲੀ ਚੱਕਰ ਦੀ ਵਿਭਿੰਨਤਾ ਲਈ ਰਾਜ ਨੂੰ ਹੋਰ ਸਹਾਇਤਾ ਦੇ ਸਕਦੀ ਹੈ। ਦਾਲਾਂ ਅਤੇ ਤੇਲ ਵਾਲੇ ਬੀਜਾਂ ਸਮੇਤ 25 ਖੇਤੀਬਾੜੀ ਵਸਤਾਂ ਦੀ ਘਟੋ-ਘੱਟ ਸਮਰਥਨ ਮੁੱਲ ਘੋਸ਼ਿਤ ਕੀਤੀ ਗਈ ਹੈ ਪਰੰਤੂ ਕਣਕ ਅਤੇ ਝੋਨੇ ਤੋਂ ਇਲਾਵਾ ਹੋਰ ਵਸਤਾਂ ਦੀ ਖਰੀਦ ਲਈ ਕੋਈ ਪ੍ਰਭਾਵਸ਼ਾਲੀ ਖ੍ਰੀਦ ਪ੍ਰਣਾਲੀ ਨਹੀਂ ਹੈ।

## ਭੂਮੀ ਅਤੇ ਜਲ ਸੰਭਾਲ

**26.** ਲੱਗਭਗ 73 ਫ਼ੀਸਦੀ ਸਿੰਜਾਈ ਖੇਤਰ ਟਿਊਬਵੈੱਲ ਸਿੰਜਾਈ ਅਧੀਨ ਹੈ ਅਤੇ ਜ਼ਮੀਨੀ ਪਾਣੀ ਦਾ ਨਿਰੰਤਰ ਘਟਦਾ ਸਤਰ ਰਾਜ ਲਈ ਗੰਭੀਰ ਚਿੰਤਾ ਦਾ

ਵਿਸ਼ਾ ਹੈ। ਝੋਨੇ ਦੀ ਅਗੇਤੀ ਲਵਾਈ ਤੇ ਬੰਦਿਸ਼ ਲਾ ਦਿੱਤੀ ਗਈ ਹੈ ਅਤੇ ਝੋਨੇ ਤੋਂ ਹੋਰ ਵਿਕਲਪਕ ਫ਼ਸਲਾਂ ਵਿੱਚ ਤਬਦੀਲੀ ਲਈ ਯਤਨ ਕੀਤੇ ਜਾ ਰਹੇ ਹਨ। ਜ਼ਮੀਨ ਹੇਠਲੇ ਪਾਣੀ ਦੀ ਸੰਭਾਲ ਲਈ ਵਿਸ਼ੇਸ਼ ਸਕੀਮਾਂ ਸ਼ੁਰੂ ਕੀਤੀਆਂ ਗਈਆਂ ਹਨ।

ਮਹੱਤਵਪੂਰਣ ਸਕੀਮਾਂ ਨਿਮਨ-ਅਨੁਸਾਰ ਹਨ :-

- 48 ਕਰੋੜ ਰੁਪਏ - ਪੰਜਾਬ ਵਿੱਚ ਸਿੰਜਾਈ ਸਮਰੱਥਾ ਨੂੰ ਵਧਾਉਣ ਲਈ ਉਪਲੱਬਧ ਪਾਣੀ ਅਤੇ ਮੀਂਹ ਦੇ ਇਕੱਤਰ ਕੀਤੇ ਪਾਣੀ ਦੀ ਉਚਿਤ ਵਰਤੋਂ ਲਈ
- 15 ਕਰੋੜ ਰੁਪਏ - ਨਹਿਰਾਂ ਤੇ ਅਧਾਰਿਤ ਸਿੰਚਾਈ ਲਈ ਕਿਸਾਨਾਂ ਨੂੰ ਜ਼ਮੀਨਦੋਜ (ਅੰਡਰਗਰਾਊਂਡ) ਪਾਈਪ ਲਾਈਨ ਪ੍ਰਣਾਲੀ ਵਿਛਾਉਣ ਲਈ ਸਹਾਇਤਾ ਲਈ।
- 35 ਕਰੋੜ ਰੁਪਏ - (ਮਾਈਕਰੋ ਇਰੀਗੇਸ਼ਨ) ਛੋਟੀ ਸਿੰਚਾਈ ਲਈ।
- 10 ਕਰੋੜ ਰੁਪਏ - ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਨਾੜਾ ਡੈਮ ਦੀ ਉਸਾਰੀ ਲਈ

**ਪਸ਼ੂ ਪਾਲਣ**

**27.** ਰਾਜ ਵਿੱਚ ਖੇਤੀਬਾੜੀ ਆਮਦਨ ਵਿੱਚ ਵਾਧੇ ਲਈ ਪਸ਼ੂ ਪਾਲਣ ਸੈਕਟਰ ਵਿਸ਼ਾਲ ਸਮਰੱਥਾ ਰੱਖਦਾ ਹੈ। ਗੁਰੂ ਅੰਗਦ ਦੇਵ ਵੈਟਰਨਰੀ ਅਤੇ ਐਨੀਮਲ ਸਾਇੰਸਿਜ਼ ਯੂਨੀਵਰਸਿਟੀ, ਲੁਧਿਆਣਾ ਪੋਲਟਰੀ, ਸੂਰ-ਪਾਲਣ, ਮਸਨੂਈ ਵੀਰਜ ਸੇਂਚਣ ਅਤੇ ਡੇਅਰੀ ਵਿਕਾਸ ਲਈ ਕੁਸ਼ਲ ਮੈਨ ਪਾਵਰ ਮਹੁੱਈਆ ਕਰਨ ਹਿੱਤ ਸਕਿੱਲ ਡਿਵੈਲਪਮੈਂਟ ਵਿੱਚ ਮਹੱਤਵਪੂਰਣ ਭੂਮਿਕਾ ਨਿਭਾਅ ਰਹੀ ਹੈ। ਪਸ਼ੂ ਪਾਲਣ ਵਿਭਾਗ ਦਾ 19 ਪੋਲੀਕਲੀਨਿਕਸ, 1367 ਵੈਟਰਨਰੀ ਹਸਪਤਾਲ ਅਤੇ 1485 ਵੈਟਰਨਰੀ ਡਿਸਪੈਸਰੀਆਂ ਦਾ ਵਿਸਤ੍ਰਿਤ ਢਾਂਚਾ ਹੈ।

**28.** ਪਸ਼ੂ ਪਾਲਣ ਵਿਭਾਗ ਲਈ ਖ਼ਰਚ 2011-12 ਵਿੱਚ 57 ਕਰੋੜ ਰੁਪਏ ਤੋਂ ਵਧਾ ਕੇ 2012-13 ਵਿੱਚ 181 ਕਰੋੜ ਰੁਪਏ ਕਰ ਦਿੱਤਾ ਗਿਆ ਹੈ। ਮਹੱਤਵਪੂਰਣ ਸਕੀਮਾਂ ਨਿਮਨ ਅਨੁਸਾਰ ਹਨ -

- 101 ਕਰੋੜ ਰੁਪਏ - ਗੁਰੂ ਅੰਗਦ ਦੇਵ ਵੈਟਰਨਰੀ ਅਤੇ ਐਨੀਮਲ ਸਾਇੰਸਿਸ ਯੂਨੀਵਰਸਿਟੀ ਦੇ ਮਜਬੂਤੀਕਰਣ ਲਈ ਜਿਸ ਵਿੱਚ ਸਾਲ 2011-12 ਦੇ 45 ਕਰੋੜ ਰੁਪਏ ਦੇ ਮੁਕਾਬਲੇ ਨਾਨ-ਪਲਾਨ ਵਿਚੋਂ 27 ਕਰੋੜ ਰੁਪਏ ਸ਼ਾਮਲ ਹਨ।

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

- 91 ਕਰੋੜ ਰੁਪਏ - ਰਾਜ ਵਿੱਚ ਵੈਟਰਨਰੀ ਸੰਸਥਾਵਾਂ ਦੀ ਅਪਗਰੇਡੇਸ਼ਨ ਲਈ।
- 5 ਕਰੋੜ ਰੁਪਏ - ਪਸ਼ੂ ਭਲਾਈ ਬੋਰਡ ਲਈ।
- 11 ਕਰੋੜ ਰੁਪਏ - ਰਾਜ ਵਿੱਚ ਮੱਛੀ ਪਾਲਣ ਵਿਕਾਸ ਲਈ।

**ਡੇਅਰੀ ਵਿਕਾਸ**

**29.** ਮੌਜੂਦਾ 1300 ਲੀਟਰ ਪ੍ਰਤੀ ਲੈਕਟੇਸ਼ਨ ਤੋਂ 3000 ਲਿਟਰ ਪ੍ਰਤੀ ਲੈਕਟੇਸ਼ਨ ਦੁੱਧ ਉਤਪਾਦਨ ਲਈ ਰਾਜ ਦੁਆਰਾ ਵੱਖ ਵੱਖ ਕਦਮ ਚੁੱਕੇ ਜਾ ਰਹੇ ਹਨ। ਮਸਨੂਈ ਵੀਰਜ ਸੇਂਚਣ ਪ੍ਰੋਗਰਾਮ ਵਿੱਚ ਵਾਧਾ ਕੀਤਾ ਜਾ ਰਿਹਾ ਹੈ ਅਤੇ ਲੱਗਭਗ 1575 ਮਸਨੂਈ ਵੀਰਜ ਸੇਂਚਣ ਸਿੱਖਿਅਤ ਕਾਮੇ ਮਸਨੂਈ ਵੀਰਜ ਸੇਂਚਣ ਦੀਆਂ ਸੇਵਾਵਾਂ ਦਰ ਮੁਹੱਈਆ ਕਰਵਾਉਣ ਲਈ ਕਾਰਜਸ਼ੀਲ ਹਨ। ਗਊਆਂ ਦੇ ਦੁੱਧ ਉਤਪਾਦਨ ਵਿੱਚ ਵਾਧੇ ਲਈ ਰਾਜ ਨੇ ਤਜਰਬਾ ਆਧਾਰ ਤੇ 5000 ਸੈਕਸਡ ਸੀਮਨ ਸਟ੍ਰਾਅ ਆਯਾਤ ਕੀਤੇ ਹਨ। ਇਹ ਸਟ੍ਰਾਅ ਰਿਆਇਤੀ ਦਰਾਂ ਤੇ ਕਿਸਾਨਾਂ ਨੂੰ ਪਸ਼ੂਆਂ ਵਿੱਚ ਮਾਦਾ ਗਿਣਤੀ ਦੇ ਵਾਧੇ ਲਈ ਮੁਹੱਈਆ ਕਰਵਾਏ ਜਾ ਰਹੇ ਹਨ। ਵੀਰਜ ਉਤਪਾਦਨ, ਨਸਲ ਪਰੀਖਣ ਅਤੇ ਚਾਰਾ ਉਤਪਾਦਨ ਦੁਆਰਾ ਦੁੱਧ ਉਤਪਾਦਨ ਵਿੱਚ ਵਾਧੇ ਲਈ ਰਾਜ ਨੂੰ "ਨੈਸ਼ਨਲ ਡੇਅਰੀ ਪਲਾਨ ਫੇਜ਼-1" ਸਕੀਮ ਅਧੀਨ ਸ਼ਾਮਿਲ ਕੀਤਾ ਗਿਆ ਹੈ। ਡੇਅਰੀ ਖੇਤਰ ਵਿਚਲਾ ਕੁਲ ਖ਼ਰਚ ਸਾਲ 2011-12 ਵਿੱਚ 17 ਕਰੋੜ ਰੁਪਏ ਤੋਂ 5 ਗੁਣਾ ਵਧ ਕੇ ਸਾਲ 2012-13 ਵਿੱਚ 93 ਕਰੋੜ ਰੁਪਏ ਹੋ ਗਿਆ ਹੈ। (ਥੰਪਿੰਗ) ਮੁੱਖ ਸਕੀਮਾਂ ਹਨ :-

- 50 ਕਰੋੜ ਰੁਪਏ - ਵੇਰਕਾ ਅਤੇ 2 ਹੋਰ ਮਿਲਕ ਪਲਾਂਟਾਂ ਦਾ ਆਧੁਨਿਕੀਕਰਣ ਲਈ।
- 24 ਕਰੋੜ ਰੁਪਏ - ਮਿਆਰੀ ਅਤੇ ਸਵੱਛ ਦੁੱਧ ਉਤਪਾਦਨ ਦੇ ਬੁਨਿਆਦੀ ਢਾਂਚੇ ਨੂੰ ਮਜ਼ਬੂਤ ਬਣਾਉਣ ਲਈ।
- 14 ਕਰੋੜ ਰੁਪਏ - ਪੰਜਾਬੀ ਡੇਅਰੀ ਵਿਕਾਸ ਬੋਰਡ ਨੂੰ ਮਜ਼ਬੂਤ ਕਰਨ ਲਈ।

## ਖੇਤੀ ਕਰਜ਼ੇ

**30.** ਪੰਜਾਬ ਵਿੱਚ ਲਗਭੱਗ 35000/- ਕਰੋੜ ਰੁਪਏ ਦਾ ਪੇਂਡੂ ਕਰਜ਼ਾ ਭਿਆਨਕ ਮਨੁੱਖੀ ਦੁਖਾਂਤ ਦਾ ਰੂਪ ਧਾਰਣ ਕਰ ਚੁੱਕਾ ਹੈ। ਹਾਲ ਹੀ ਵਿੱਚ ਹੋਏ ਐਨ.ਐਸ.ਐਸ.ਓ. ਸਰਵੇਖਣ ਮੁਤਾਬਿਕ ਦੇਸ਼ ਵਿੱਚ ਅੱਧੇ ਖੇਤੀ ਪਰਿਵਾਰ ਕਰਜ਼ ਦਾ ਭਾਰ ਝਲ ਰਹੇ ਹਨ। ਪੰਜਾਬ ਵਿੱਚ ਕਰਜ਼ ਪ੍ਰਭਾਵਿਤ ਖੇਤੀਬਾੜੀ ਪਰਿਵਾਰ 66 ਫ਼ੀ ਸਦ ਹੈ, ਜੋ ਕਿ ਆਂਧਰਾ ਪ੍ਰਦੇਸ਼ ਅਤੇ ਤਾਮਿਲਨਾਡੂ ਤੋਂ ਬਾਅਦ ਦੇਸ਼ ਵਿੱਚ ਤੀਸਰਾ ਸਭ ਤੋਂ ਵੱਧ ਹੈ। ਭਾਰਤ ਸਰਕਾਰ ਨੇ ਸਾਲ 2008-09 ਦੌਰਾਨ ਕਿਸਾਨਾਂ ਲਈ ਕਰਜ਼ਾ ਮੁਆਫੀ ਸਕੀਮ ਦੀ ਘੋਸ਼ਣਾ ਕੀਤੀ ਸੀ ਪਰੰਤੂ ਪੰਜਾਬ ਦੇ ਕਿਸਾਨਾਂ ਨੂੰ ਇਸ ਤੋਂ ਵਧੇਰੇ ਲਾਭ ਨਹੀਂ ਹੋਇਆ ਕਿਉਂਕਿ ਰਾਜ ਵਿੱਚ ਛੋਟੇ ਅਤੇ ਸੀਮਾਂਤੀ ਕਿਸਾਨਾਂ ਦੀ ਗਿਣਤੀ ਬਹੁਤ ਥੋੜ੍ਹੀ ਅਤੇ ਕੁਝ ਹੀ ਡਿਫਾਲਟਰ ਹਨ। ਰਾਜ ਸਰਕਾਰ ਨੇ ਤਿੰਨ ਯੂਨੀਵਰਸਿਟੀਆਂ ਦੁਆਰਾ ਕਿਸਾਨਾਂ ਅਤੇ ਕਾਮਿਆਂ ਦੀਆਂ ਆਤਮ ਹੱਤਿਆਵਾਂ ਸਬੰਧੀ ਅਧਿਐਨ ਸ਼ੁਰੂ ਕਰਵਾਇਆ ਹੈ। ਸਰਕਾਰ ਉਨ੍ਹਾਂ ਅਧਿਐਨ ਰਿਪੋਰਟਾਂ ਦਾ ਨਿਰੀਖਣ ਕਰੇਗੀ ਅਤੇ ਆਤਮ ਹੱਤਿਆ ਦੇ ਅਸਲ ਕਾਰਣਾਂ ਦਾ ਹੱਲ ਕਰਨ ਦੇ ਯਤਨ ਕਰੇਗੀ। ਅਜਿਹੇ ਪਰਿਵਾਰਾਂ ਦੇ ਆਸ਼ਰਿਤਾਂ ਨੂੰ ਸਾਲ 2012-13 ਤੋਂ 2 ਲੱਖ ਰੁਪਏ ਦੀ ਵਿੱਤੀ ਸਹਾਇਤਾ ਲਈ ਇਕ ਨਵੀਂ ਸਕੀਮ ਸ਼ੁਰੂ ਕੀਤੀ ਜਾ ਰਹੀ ਹੈ। ਸਾਲ 2012-13 ਦੇ ਬਜਟ ਵਿੱਚ 30 ਕਰੋੜ ਰੁਪਏ ਮੁਹੱਈਆ ਕਰਵਾਏ ਜਾ ਰਹੇ ਹਨ।

**Shri Sunil Kumar Jakhar :** Speaker Sahib, I am sorry to interrupt. ਮੈਂ ਇਨ੍ਹਾਂ ਨੂੰ ਟੋਕਣਾ ਨਹੀਂ ਸੀ ਚਾਹੁੰਦਾ। ਫਾਈਨਾਂਸ ਮਨਿਸਟਰ ਸਾਹਿਬ ਨੇ ਗੱਲ ਕਹੀ ਹੈ ਕਿ ਕਿਸਾਨ ਜਿਹੜਾ ਸਿਊਸਾਈਡ ਕਰ ਰਹੇ ਹਨ, ਉਨ੍ਹਾਂ ਦੇ ਮਸਲੇ ਨੂੰ ਘੋਖਣਗੇ। ਜਿਹੜੇ ਪਰਿਵਾਰ ਆਤਮ ਹੱਤਿਆ ਕਰਦਾ ਹੈ, ਉਸ ਪਰਿਵਾਰ ਨੂੰ 2 ਲੱਖ ਰੁਪਏ ਦੀ ਸਹਾਇਤਾ ਦੇਵੇਗੀ। ਇਸ ਤੋਂ ਅਗਲੀ ਲਾਈਨ ਵਿੱਚ 30 ਕਰੋੜ ਰੁਪਏ ਦੀ ਪ੍ਰੋਵੀਜ਼ਨ ਹੈ। ਕੀ ਸਰਕਾਰ ਨੇ ਮੰਨ ਲਿਆ ਹੈ ਕਿ 1500 ਪਰਿਵਾਰਾਂ ਨੇ ਸਿਊਸਾਈਡ ਕਰਨਾ ਹੈ ? .... (ਵਿਘਨ) ....

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ :** ਜਾਖੜ ਸਾਹਿਬ, ਮੈਂ ਪਹਿਲੀ ਗੱਲ ਕਰ ਰਿਹਾ ਹਾਂ ... (ਵਿਘਨ) ...।

**ਮਾਨਯੋਗ ਸਪੀਕਰ :** ਇਸ ਸਟੇਜ ਤੇ ਆਪਾਂ ਇਹ ਗੱਲ ਨਹੀਂ ਕਹਿ ਸਕਦੇ। ਬਜਟ ਤੇ ਬਹਿਸ ਦੌਰਾਨ ਤੁਹਾਨੂੰ ਮੌਕਾ ਮਿਲੇਗਾ, ਤੁਸੀਂ ਉਸ ਸਮੇਂ ਕਹਿ

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਲੈਣਾ, I will accept, ਹੁਣ ਸਟੇਜ ਨਹੀਂ ਹੈ। .... (ਵਿਘਨ) ....

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ, ਮੰਤਰੀ :** ਜਾਖੜ ਸਾਹਿਬ, ਮੈਂ ਤੁਹਾਨੂੰ ਜਵਾਬ ਦੇਵਾਂਗਾ। .... (ਵਿਘਨ) ....

**ਪੇਂਡੂ ਵਿਕਾਸ**

**31.** ਸਾਲ 2012-13 ਲਈ ਪੇਂਡੂ ਵਿਕਾਸ ਸਾਲਾਨਾ ਯੋਜਨਾ, ਪੇਂਡੂ ਰੋਜ਼ਗਾਰ ਅਤੇ ਪੇਂਡੂ ਰੋਜ਼ੀ ਰੋਟੀ, ਪੇਂਡੂ ਲੈਟਰੀਨਾਂ ਦਾ ਨਿਰਮਾਣ, ਢਾਣੀਆਂ ਨੂੰ ਇੱਟਾਂ ਵਾਲੇ ਰਸਤੇ ਅਤੇ ਪੇਂਡੂ ਡਿਸਪੈਂਸਰੀਆਂ ਦੇ ਵਿਕਾਸ ਤੇ ਕੇਂਦਰਿਤ ਹੈ। ਸਾਲ 2012-13 ਵਿੱਚ ਪੇਂਡੂ ਵਿਕਾਸ ਲਈ 837 ਕਰੋੜ ਰੁਪਏ ਦਾ ਕੁੱਲ ਯੋਜਨਾ ਖਰਚ ਮਖ਼ਸੂਸ ਕੀਤਾ ਗਿਆ ਹੈ, ਜਿਸ ਵਿੱਚ 534 ਕਰੋੜ ਰੁਪਏ ਦਾ ਕੇਂਦਰੀ ਹਿੱਸਾ ਸ਼ਾਮਿਲ ਹੈ। ਮਹੱਤਪੂਰਨ ਯੋਜਨਾਵਾਂ ਹਨ:-

- 330 ਕਰੋੜ ਰੁਪਏ - ਮਹਾਤਮਾ ਗਾਂਧੀ ਰਾਸ਼ਟਰੀ ਪੇਂਡੂ ਰੁਜ਼ਗਾਰ ਗਰੰਟੀ ਸਕੀਮ (ਐਮ.ਜੀ.ਐਨ.ਆਰ.ਈ.ਜੀ.ਐਸ) ਲਈ।
- 120 ਕਰੋੜ ਰੁਪਏ - ਨਵੀਂ ਸ਼ੁਰੂ ਕੀਤੀ ਗਈ ਨੈਸ਼ਨਲ ਰੂਰਲ ਲਾਇਵਲੀਹੁਡ ਮਿਸ਼ਨ (ਐਨ.ਆਰ.ਐਲ.ਐਮ.) ਲਈ।
- 88 ਕਰੋੜ ਰੁਪਏ - ਇੰਦਰਾ ਆਵਾਸ ਯੋਜਨਾ (ਆਈ.ਏ.ਵਾਈ.) ਲਈ।
- 150 ਕਰੋੜ ਰੁਪਏ - ਪੇਂਡੂ ਖੇਤਰਾਂ ਵਿੱਚ ਸ਼ੌਚਾਲਿਆਂ ਦੀ ਉਸਾਰੀ ਲਈ।
- 50 ਕਰੋੜ ਰੁਪਏ - ਪਿੰਡਾਂ/ਢਾਣੀਆਂ ਨੂੰ ਇੱਟਾਂ ਵਾਲੇ ਰਸਤਿਆਂ ਦੀ ਉਸਾਰੀ ਲਈ
- 18 ਕਰੋੜ ਰੁਪਏ - ਬੁਨਿਆਦੀ ਢਾਂਚੇ ਅਤੇ ਸਿਖਲਾਈ ਲਈ ਪਛੜੇ ਖੇਤਰ ਗ੍ਰਾਂਟ ਫੰਡ।

**32.** ਪਿਛਲੇ 5 ਸਾਲਾਂ ਦੌਰਾਨ ਰਾਜ ਸਰਕਾਰ ਨੇ 307 ਕਰੋੜ ਰੁਪਏ ਦੀ ਲਾਗਤ ਨਾਲ 1,02,785 ਘਰਾਂ ਦਾ ਨਿਰਮਾਣ ਕੀਤਾ ਹੈ। ਤਾਜਾ ਘਰੇਲੂ ਸਰਵੇਖਣ ਮੁਤਾਬਿਕ ਕੁਲ 33.15 ਲੱਖ ਪੇਂਡੂ ਪਰਿਵਾਰਾਂ ਵਿਚੋਂ 7.9 ਫੀਸਦ ਜਾਂ 2.61 ਲੱਖ ਪਰਿਵਾਰ ਪੱਕੇ ਘਰਾਂ ਤੋਂ ਬਿਨਾਂ ਹਨ। ਰਾਜ ਸਰਕਾਰ ਅਗਲੇ 5

ਸਾਲਾਂ ਦੌਰਾਨ ਇਸ ਸਕੀਮ ਅਧੀਨ ਸਮੂਹ ਪੇਂਡੂ ਪਰਿਵਾਰਾਂ ਨੂੰ ਕਵਰ ਕਰਨ ਦੀ ਤਜਵੀਜ਼ ਰੱਖਦੀ ਹੈ।

**33.** ਸਾਲ 2004-05 ਵਿੱਚ ਗਰੀਬੀ ਰੇਖਾ ਤੋਂ ਹੇਠਾਂ (ਬੀ.ਪੀ.ਐਲ.) ਪਰਿਵਾਰਾਂ ਦੀ ਕੁੱਲ ਗਿਣਤੀ 5.23 ਲੱਖ (3.44 ਲੱਖ ਪੇਂਡੂ ਅਤੇ 1.79 ਲੱਖ ਸ਼ਹਿਰੀ) ਸੀ ਜਿਹੜੀ ਕਿ ਕੁੱਲ ਅਬਾਦੀ ਦਾ 8.1 ਫੀ ਸਦ ਬਣਦੀ ਹੈ। ਭਾਰਤ ਸਰਕਾਰ ਨੇ 11ਵੀਂ ਪੰਜ ਸਾਲਾ ਯੋਜਨਾ ਵਿੱਚ ਨਵੇਂ ਬੀ.ਪੀ.ਐਲ. ਨੂੰ ਪੁਨਰ-ਪਰਿਭਾਸ਼ਿਤ ਕਰਨ ਲਈ ਕਮੇਟੀ ਗਠਿਤ ਕੀਤੀ ਸੀ। ਇਸ ਕਮੇਟੀ ਦੀ ਰਿਪੋਰਟ ਮੁਤਾਬਕ ਰਾਜ ਵਿੱਚ ਗਰੀਬ ਪਰਿਵਾਰਾਂ ਦੀ ਗਿਣਤੀ ਅੰਦਾਜਨ 9.75 ਲੱਖ ਹੈ। ਭਾਰਤ ਸਰਕਾਰ ਦੀਆਂ ਹਦਾਇਤਾਂ ਮੁਤਾਬਿਕ ਰਾਜ ਸਰਕਾਰ ਨੇ ਪਹਿਲਾਂ ਹੀ ਸਾਰੇ ਪਰਿਵਾਰਾਂ ਦਾ ਸਮਾਜਿਕ-ਆਰਥਿਕ ਸਰਵੇਖਣ ਮੁਕੰਮਲ ਕਰ ਲਿਆ ਹੈ ਅਤੇ ਡਾਟਾ ਭਾਰਤ ਦੇ ਯੋਜਨਾ ਕਮਿਸ਼ਨ ਨੂੰ ਸੌਂਪਿਆ ਜਾ ਚੁੱਕਾ ਹੈ। ਜਦੋਂ ਇਕ ਵਾਰੀ ਇਹ ਗਰੀਬੀ ਅੰਕੜੇ ਨਿਰਧਾਰਿਤ ਹੋ ਜਾਂਦੇ ਹਨ ਤਾਂ ਰਾਜ ਪੇਂਡੂ ਵਿਕਾਸ ਅਤੇ ਸਮਾਜਿਕ ਸੁਰੱਖਿਆ ਖੇਤਰ ਦੇ ਵੱਖ ਵੱਖ ਪ੍ਰੋਗਰਾਮਾਂ ਅਧੀਨ ਭਾਰਤ ਸਰਕਾਰ ਤੋਂ ਵਧੇਰੇ ਵਿੱਤੀ ਸਹਾਇਤਾ ਲੈਣ ਦਾ ਪਾਤਰ ਹੋ ਜਾਵੇਗਾ।

**ਜਲ ਸਪਲਾਈ ਅਤੇ ਸੈਨੀਟੇਸ਼ਨ**

**34.** ਸਾਡੀ ਸਰਕਾਰ ਨੇ 11ਵੀਂ ਪੰਜ ਸਾਲਾ ਯੋਜਨਾ ਦੌਰਾਨ ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ ਦੇ ਉਪਬੰਧ ਦੇ ਸਬੰਧ ਵਿੱਚ ਮਹੱਤਵਪੂਰਨ ਪ੍ਰਾਪਤੀਆਂ ਕੀਤੀਆਂ ਹਨ। 4338 ਨਾ ਕਵਰ ਕੀਤੀਆਂ ਅਤੇ 5878 ਅੰਸ਼ਿਕ ਰੂਪ ਵਿੱਚ ਕਵਰ ਕੀਤੀਆਂ ਆਬਾਦੀਆਂ ਵਿਚੋਂ 3280 ਨਾ ਕਵਰ ਕੀਤੀਆਂ ਅਤੇ 3455 ਅੰਸ਼ਿਕ ਤੌਰ ਤੇ ਕਵਰ ਕੀਤੀਆਂ ਆਬਾਦੀਆਂ ਵਿੱਚ ਕਾਰਜ ਮੁਕੰਮਲ ਕੀਤਾ ਜਾ ਚੁੱਕਾ ਹੈ ਅਤੇ 1058 ਨਾ ਕਵਰ ਕੀਤੀਆਂ ਅਤੇ 2423 ਅੰਸ਼ਿਕ ਤੌਰ ਤੇ ਕਵਰ ਕੀਤੀਆਂ ਆਬਾਦੀਆਂ ਬਾਕੀ ਹਨ। ਇਨ੍ਹਾਂ 3481 ਅਬਾਦੀਆਂ ਨੂੰ ਸਾਲ 2012-13 ਅਤੇ 2013-14 ਦੌਰਾਨ ਮੁਕੰਮਲ ਕੀਤਾ ਜਾਵੇਗਾ। ਸਾਡੀ ਸਰਕਾਰ ਦਸੰਬਰ, 2013 ਦੇ ਅੰਤ ਤੱਕ ਸਾਰੀਆਂ 15170 ਪੇਂਡੂ ਅਬਾਦੀਆਂ ਨੂੰ 70 ਐਲ.ਪੀ.ਸੀ.ਡੀ. ਦੀ ਜਲ ਸਪਲਾਈ ਨੂੰ ਯਕੀਨੀ ਬਣਾਏਗੀ। ਜਲ ਸਪਲਾਈ ਅਤੇ ਸੈਨੀਟੇਸ਼ਨ ਵਿਭਾਗ ਲਈ ਸਾਲ 2012-13 ਵਿੱਚ 291 ਕਰੋੜ ਰੁਪਏ ਦੀ ਰਕਮ ਮਖ਼ਸੂਸ ਕੀਤੀ ਹੈ। ਪੇਂਡੂ ਸ਼ੌਚਾਲਿਆਂ ਦੀ ਉਸਾਰੀ ਇਕ ਹੋਰ ਮਹੱਤਵਪੂਰਨ ਖੇਤਰ ਹੈ ਜਿਸ ਨੂੰ ਰਾਜ ਵਲੋਂ ਤਰਜੀਹ ਦਿੱਤੀ ਗਈ ਹੈ। ਕੁੱਲ ਮਿਲਾ ਕੇ ਪਿਛਲੇ ਪੰਜ ਸਾਲਾਂ ਦੌਰਾਨ 150 ਕਰੋੜ ਰੁਪਏ ਦੀ ਲਾਗਤ ਨਾਲ 1.56 ਲੱਖ ਸ਼ੌਚਾਲਿਆਂ ਦੀ ਉਸਾਰੀ ਕੀਤੀ ਗਈ। ਤਾਜਾ ਘਰੇਲੂ ਸਰਵੇਖਣ ਅਨੁਸਾਰ 70 ਫ਼ੀ ਸਦ

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਪੇਂਡੂ ਘਰਾਂ ਵਿੱਚ ਸ਼ੌਚਾਲਿਆ ਸੁਵਿਧਾਵਾਂ ਉਪਲਬਧ ਹਨ ਅਤੇ 30 ਫ਼ੀ ਸਦ ਘਰ ਬਿਨਾਂ ਸ਼ੌਚਾਲਿਆਂ ਤੋਂ ਹਨ। ਇਸ ਤੋਂ ਭਾਵ ਹੈ ਕਿ ਲਗਭਗ 10 ਲੱਖ ਪਰਿਵਾਰਾਂ ਲਈ ਸ਼ੌਚਾਲਿਆ ਬਣਾਏ ਜਾਣੇ ਹਨ। ਸਾਲ 2012-13 ਲਈ ਇਕ ਲੱਖ ਸ਼ੌਚਾਲਿਆਂ ਦੀ ਉਸਾਰੀ 150 ਕਰੋੜ ਰੁਪਏ ਦੀ ਲਾਗਤ ਨਾਲ ਕਰਨ ਦੀ ਯੋਜਨਾ ਹੈ। ਇਹ ਕਾਰਜ ਪੇਂਡੂ ਵਿਕਾਸ ਅਤੇ ਜਲ ਸਪਲਾਈ ਅਤੇ ਸੈਨੀਟੇਸ਼ਨ ਵਿਭਾਗਾਂ ਦੁਆਰਾ ਕੀਤਾ ਜਾਵੇਗਾ। ਰਾਜ ਸਰਕਾਰ ਇਸ ਮੰਤਵ ਲਈ ਸੁਲਭ ਇੰਟਰਨੈਸ਼ਨਲ ਜਿਹੇ ਗੈਰ ਸਰਕਾਰੀ ਸੰਗਠਨ ਨੂੰ ਵੀ ਸ਼ਾਮਲ ਕਰੇਗੀ। ਰਾਜ ਦੇ 166 ਪਿੰਡਾਂ ਨੂੰ 100 ਫ਼ੀ ਸਦ ਸ਼ੌਚਾਲਿਆ ਕਵਰੇਜ ਅਤੇ ਖੁੱਲ੍ਹੇ ਵਿੱਚ ਮਲ ਤਿਆਗ ਤੋਂ ਮੁਕਤੀ ਲਈ ਨਿਰਮਲ ਗ੍ਰਾਮ ਪੁਰਸਕਾਰ ਦਿੱਤਾ ਗਿਆ ਹੈ। (ਥੰਪਿੰਗ)

**ਸਿੰਚਾਈ**

**35.** 12ਵੀਂ ਪੰਜ ਸਾਲਾ ਯੋਜਨਾ ਦੌਰਾਨ ਵਿਭਾਗ ਵਲੋਂ ਮੁੱਖ ਤੌਰ ਤੇ ਨਹਿਰੀ ਸਮੱਰਥਾ ਨੂੰ ਵਧਾਉਣ ਅਤੇ ਜ਼ਮੀਨਦੋਜ਼ ਪਾਣੀ ਉਪਰ ਨਿਰਭਰਤਾ ਨੂੰ ਘਟਾਉਣ ਤੇ ਧਿਆਨ ਕੇਂਦਰਿਤ ਕੀਤਾ ਜਾਵੇਗਾ। ਇਕ ਸਦੀ ਪੁਰਾਣਾ ਨਹਿਰੀ ਨੈਟਵਰਕ ਜਿਹੜਾ ਕਿ ਇਸ ਵੇਲੇ ਨਿਰਧਾਰਤ ਸਮਰੱਥਾ ਤੋਂ 30 ਫ਼ੀ ਸਦ ਹੇਠਾਂ ਕੰਮ ਕਰ ਰਿਹਾ ਹੈ, ਨੂੰ ਪੁਨਰ ਵਿਕਸਤ ਕਰਨ ਦੀ ਤਜਵੀਜ਼ ਹੈ। ਕੱਚੇ ਖਾਲਿਆਂ ਨੂੰ ਪੱਕਾ ਕੀਤਾ ਜਾਵੇਗਾ ਅਤੇ ਸਿੰਜਾਈ ਉਦੇਸ਼ਾਂ ਲਈ ਜ਼ਮੀਨੀ ਪਾਣੀ ਦੀ ਵਰਤੋਂ ਲਈ ਪਹਾੜੀ ਖੇਤਰਾਂ ਵਿੱਚ ਨੀਵੇਂ ਬੰਨ੍ਹਾਂ ਦਾ ਨਿਰਮਾਣ ਕੀਤਾ ਜਾਵੇਗਾ। ਸਾਲ 2012-13 ਲਈ ਸਿੰਜਾਈ ਵਾਸਤੇ 1128 ਕਰੋੜ ਰੁਪਏ ਮਖ਼ਸੂਸ ਕੀਤੇ ਗਏ ਹਨ। ਮਹੱਤਵਪੂਰਨ ਸਕੀਮਾਂ ਹਨ :-

- 80 ਕਰੋੜ ਰੁਪਏ - ਰਾਜਸਥਾਨ ਫੀਡਰ ਪ੍ਰਾਜੈਕਟ ਦੀ ਪੁਨਰ ਰੀਲਾਈਨਿੰਗ ਲਈ (ਕੁੱਲ ਲਾਗਤ-952 ਕਰੋੜ ਰੁਪਏ ਅਤੇ 2012-13 ਤੋਂ 2015-16 ਦੇ 4 ਸਾਲਾਂ ਦੇ ਸਮੇਂ ਵਿੱਚ ਮੁਕੰਮਲ ਕੀਤਾ ਜਾਣਾ ਹੈ।)
- 40 ਕਰੋੜ ਰੁਪਏ - ਸਰਹਿੰਦ ਫ਼ੀਡਰ ਪ੍ਰਾਜੈਕਟ ਦੇ ਰੀਲਾਈਨਿੰਗ ਲਈ (ਕੁੱਲ ਲਾਗਤ 489 ਕਰੋੜ ਰੁਪਏ ਜੋ 2012-13 ਤੋਂ 2015-16, 4 ਸਾਲਾਂ ਵਿੱਚ ਮੁਕੰਮਲ ਕੀਤਾ ਜਾਣਾ ਹੈ।)
- 60 ਕਰੋੜ ਰੁਪਏ - 4 ਨਹਿਰਾਂ ਅਰਥਾਤ ਬਿਸਤ ਦੁਆਬ ਨਹਿਰ, ਬਠਿੰਡਾ, ਸਿਧਵਾਂ ਅਤੇ ਅਬੋਹਰ ਸ਼ਾਖਾ ਜਿਹੜੀਆਂ ਕਿ ਦਰਿਆ ਸਤਲੁਜ ਤੋਂ ਪਾਣੀ ਪ੍ਰਾਪਤ ਕਰਦੀਆਂ ਹਨ ਦੀ ਪੁਨਰ ਉਸਾਰੀ ਲਈ (ਕੁੱਲ ਲਾਗਤ

734 ਕਰੋੜ ਰੁਪਏ ਜੋ 2012-13 ਤੋਂ 2014-15, 3 ਸਾਲਾਂ ਵਿੱਚ ਮੁਕੰਮਲ ਕੀਤਾ ਜਾਣਾ ਹੈ।)

- 245 ਕਰੋੜ ਰੁਪਏ - ਕੰਢੀ ਨਹਿਰ ਫੇਜ਼-II ਪ੍ਰਾਜੈਕਟ ਦੇ 18 ਕਿਲੋਮੀਟਰ ਮੁਕੰਮਲ ਕਰਨ ਲਈ।
- 300 ਕਰੋੜ ਰੁਪਏ - ਖਾਲੇ ਬਣਾਉਣ/ਪੱਕੇ ਕਰਨ ਲਈ।
- 109 ਕਰੋੜ ਰੁਪਏ - ਹੜ੍ਹਾਂ ਅਤੇ ਸੇਮ ਦੀ ਰੋਕਥਾਮ ਲਈ।

**36.** ਪਿਛਲੇ ਪੰਜ ਸਾਲਾਂ ਦੌਰਾਨ ਕਮਾਂਡ ਏਰੀਆ ਵਿਕਾਸ ਅਤੇ ਜਲ ਪ੍ਰਬੰਧਨ ਪ੍ਰੋਗਰਾਮ ਅਧੀਨ 510 ਕਰੋੜ ਰੁਪਏ ਦੀ ਰਕਮ ਖ਼ਰਚ ਕੀਤੀ ਗਈ ਸੀ ਅਤੇ 5858 ਕਿਲੋਮੀਟਰ ਖਾਲਿਆਂ ਨੂੰ ਪੱਕਾ ਕੀਤਾ ਸੀ। ਇਸ ਮਹੱਤਵਪੂਰਨ ਪ੍ਰੋਗਰਾਮ ਲਈ ਖ਼ਰਚ ਸਾਲ 2011-12 ਵਿੱਚ 255 ਕਰੋੜ ਰੁਪਏ ਤੋਂ ਵਧਾ ਕੇ 2012-13 ਵਿੱਚ 300 ਕਰੋੜ ਰੁਪਏ ਕਰ ਦਿੱਤਾ ਗਿਆ ਹੈ ਜਿਸ ਨਾਲ 2400 ਕਿਲੋਮੀਟਰ ਖਾਲੇ ਪੱਕੇ ਕੀਤੇ ਜਾਣਗੇ। ਸੇਮ ਅਤੇ ਹੜ੍ਹ ਸੁਰੱਖਿਆ ਦੀ ਸਮੱਸਿਆ ਤੋਂ ਛੁਟਕਾਰਾ ਪਾਉਣ ਲਈ ਸਾਲ 2012-13 ਦੀ ਸਾਲਾਨਾ ਯੋਜਨਾ ਵਿੱਚ 109 ਕਰੋੜ ਰੁਪਏ ਦਾ ਖ਼ਰਚ ਪ੍ਰਵਾਨ ਕੀਤਾ ਗਿਆ ਹੈ। ਇਸ ਵਿਚੋਂ 27 ਕਰੋੜ ਰੁਪਏ ਅੰਮ੍ਰਿਤਸਰ ਅਤੇ ਗੁਰਦਾਸਪੁਰ ਜ਼ਿਲ੍ਹੇ ਵਿੱਚ ਵਹਿੰਦੇ ਸੱਕੀ ਕਿਰਨ ਨਾਲੇ ਲਈ ਮੁਹੱਈਆ ਕਰਵਾਏ ਗਏ ਹਨ। ਇਸ ਤੋਂ ਇਲਾਵਾ 13ਵੇਂ ਵਿੱਤ ਕਮਿਸ਼ਨ ਅਧੀਨ ਪ੍ਰਾਪਤ ਨਾਨ-ਪਲਾਨ ਗ੍ਰਾਂਟਾਂ ਵਿਚੋਂ ਸਿੰਜਾਈ ਕਾਰਜਾਂ ਲਈ 135 ਕਰੋੜ ਰੁਪਏ ਦੀ ਰਕਮ ਵੀ ਖ਼ਰਚ ਕੀਤੀ ਜਾਵੇਗੀ।

## ਬਿਜਲੀ

**37.** 3300 ਕਰੋੜ ਰੁਪਏ ਦੀ ਲਾਗਤ ਵਾਲੇ ਬਿਜਲੀ ਸੈਕਟਰ ਨੂੰ ਸਾਲ 2012-13 ਦੀ ਕੁਲ ਯੋਜਨਾ ਖ਼ਰਚ ਵਿਚੋਂ 25 ਫ਼ੀ ਸਦ ਦਾ ਮਹੱਤਵਪੂਰਣ ਹਿੱਸਾ ਦਿੱਤਾ ਗਿਆ ਹੈ । ਇਸਦੇ ਮਹੱਤਵਪੂਰਨ ਹਿੱਸੇ ਹਨ :-

- 1095 ਕਰੋੜ ਰੁਪਏ - ਸੰਚਾਰ ਲਈ
- 731 ਕਰੋੜ ਰੁਪਏ - ਉਤਪਾਦਨ ਲਈ
- 769 ਕਰੋੜ ਰੁਪਏ - ਵੰਡ ਲਈ
- 680 ਕਰੋੜ ਰੁਪਏ - 47 ਕਸਬਿਆਂ ਵਿੱਚ ਖਪਤਕਾਰਾਂ ਨੂੰ ਮਿਆਰੀ ਅਤੇ ਪਾਰਦਰਸ਼ਤਾ ਵਾਲੀ ਸੇਵਾ ਮੁਹੱਈਆ ਕਰਵਾਉਣ ਲਈ ਰੀ-ਸੱਟ੍ਰਕਚਰਡ ਐਕਸੈਲਰੇਟ ਪਾਵਰ ਡਿਵੈਲਪਮੈਂਟ ਰਿਫਾਮਜ਼ ਪ੍ਰੋਗਰਾਮ (ਆਰ.ਏ.ਪੀ.ਡੀ.ਆਰ.ਪੀ) ਲਈ।

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

- 25 ਕਰੋੜ ਰੁਪਏ - ਗਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ ਪਰਿਵਾਰਾਂ ਦੇ ਘਰਾਂ ਨੂੰ ਇਕ ਬਲਬ ਕੁਨੈਕਸ਼ਨ ਮੁਹੱਈਆ ਕਰਵਾਉਣ ਲਈ।
- 70 ਕਰੋੜ ਰੁਪਏ ਸ਼ਹਿਰੀ ਤਰਜ ਤੇ ਢਾਣੀਆਂ ਨੂੰ 24 ਘੰਟੇ ਬਿਜਲੀ ਮੁਹੱਈਆ ਕਰਨ ਲਈ।

**38.** ਸਾਡੀ ਸਰਕਾਰ ਨੇ 30 ਫ਼ੀ ਸਦ ਦੀ ਬਿਜਲੀ ਕਮੀ ਨੂੰ ਪੂਰਾ ਕਰਨ ਲਈ ਆਪਣੇ ਪਿਛਲੇ ਕਾਰਜ ਕਾਲ ਦੌਰਾਨ 3920 ਮੈਗਾਵਾਟ ਬਿਜਲੀ ਉਤਪਾਦਨ ਸਮਰਥਾ ਵਾਲੇ 3 ਥਰਮਲ ਪਾਵਰ ਪ੍ਰਾਜੈਕਟਾਂ ਦਾ ਕਾਰਜ ਸ਼ੁਰੂ ਕੀਤਾ ਸੀ। ਤਲਵੰਡੀ ਸਾਬੋ ਵਿਖੇ 1980 ਮੈਗਾਵਾਟ ਪਲਾਂਟ, ਗੋਇੰਦਵਾਲ ਸਾਹਿਬ ਵਿਖੇ 540 ਮੈਗਾਵਾਟ ਪਲਾਂਟ ਅਤੇ ਰਾਜਪੁਰਾ ਵਿਖੇ 1400 ਮੈਗਾਵਾਟ ਪਲਾਂਟ ਦਾ ਕਾਰਜ ਪੂਰੇ ਜੋਰਾਂ ਤੇ ਚਲ ਰਿਹਾ ਹੈ। ਇਨ੍ਹਾਂ ਪਲਾਂਟਾਂ ਦਾ ਕਾਰਜ ਨਿੱਜੀ ਕੰਪਨੀਆਂ ਜੀ.ਵੀ.ਕੇ., ਸਟਰਲਾਈਟ ਅਤੇ ਐਲ.ਐਂਡ.ਟੀ. ਵਲੋਂ ਕੀਤਾ ਜਾ ਰਿਹਾ ਹੈ। ਇਨ੍ਹਾਂ ਤਿੰਨੋਂ ਪਾਵਰ ਪਲਾਂਟਾਂ ਦੇ ਸਾਰੇ ਯੂਨਿਟ ਮਈ 2013 ਤੋਂ ਮਈ 2014 ਤੱਕ ਕਾਰਜਸ਼ੀਲ ਹੋ ਜਾਣਗੇ। ਇਨ੍ਹਾਂ ਤਿੰਨਾਂ ਪਲਾਂਟਾਂ ਦੇ ਸ਼ੁਰੂ ਹੋਣ ਜਾਣ ਨਾਲ ਰਾਜ ਮੁਕੰਮਲ ਰੂਪ ਵਿੱਚ ਸਵੈ ਨਿਰਭਰ ਸੂਬਾ ਬਣ ਜਾਵੇਗਾ (ਥੰਪਿੰਗ) ਅਤੇ ਬਿਜਲੀ ਦੀ ਕਮੀ ਨਹੀਂ ਰਹੇਗੀ। 206 ਮੈਗਾਵਾਟ ਦੀ ਸਮਰੱਥਾ ਵਾਲੇ ਸ਼ਾਹਪੁਰ ਕੰਡੀ ਡੈਮ ਦਾ ਨਿਰਮਾਣ ਕਾਰਜ ਵੀ ਇਸ ਸਾਲ ਸ਼ੁਰੂ ਹੋ ਜਾਵੇਗਾ। ਮਾਨਯੋਗ ਮੁੱਖ ਮੰਤਰੀ ਪੰਜਾਬ ਨੇ ਰੋਪੜ ਵਿਖੇ ਗੈਸ ਅਥਾਰਟੀ ਆਫ ਇੰਡੀਆ (ਜੀ.ਏ.ਆਈ.ਐਲ.) ਦੀ ਭਾਈਵਾਲੀ ਨਾਲ 1000 ਮੈਗਾਵਾਟ ਗੈਸ ਅਧਾਰਤ ਊਰਜਾ ਵਾਲਾ ਪਲਾਂਟ ਸਥਾਪਿਤ ਕਰਨ ਲਈ ਪਹਿਲਾਂ ਹੀ ਸਿਧਾਂਤਕ ਰੂਪ ਵਿੱਚ ਪ੍ਰਵਾਨਗੀ ਦੇ ਦਿੱਤੀ ਹੈ। (ਥੰਪਿੰਗ)

**39.** ਰਾਜ ਆਪਣੇ ਕਿਸਾਨਾਂ ਨੂੰ ਮੁਫ਼ਤ ਬਿਜਲੀ ਮੁਹੱਈਆ ਕਰਵਾਉਂਦਾ ਹੈ ਅਤੇ ਬਿਜਲੀ ਨਿਗਮ ਨੂੰ ਇਸ ਸਬੰਧੀ ਮੁਆਵਜ਼ਾ ਰਾਜ ਦੇ ਬਜਟ ਵਿਚੋਂ ਦਿਤਾ ਜਾਂਦਾ ਹੈ। ਬਿਜਲੀ ਨਿਗਮ ਨੇ ਆਉਣ ਵਾਲੇ ਝੋਨੇ ਦੇ ਸੀਜਨ ਲਈ ਬਿਜਲੀ ਖਰੀਦ ਕਰਨ ਹਿਤ ਸੰਪਰਕ ਕੀਤਾ ਹੋਇਆ ਹੈ ਅਤੇ ਕਿਸਾਨਾਂ ਨੂੰ 8 ਘੰਟੇ ਬਿਜਲੀ ਸਪਲਾਈ ਯਕੀਨੀ ਬਣਾਈ ਜਾਵੇਗੀ। ਬਿਜਲੀ ਨਿਗਮ ਨੂੰ ਰਾਜ ਬਜਟ ਵਿਚੋਂ ਸਹਾਇਤਾ ਰਕਮ ਸਾਲ 2011-12 ਵਿੱਚ 4200 ਕਰੋੜ ਰੁਪਏ ਤੋਂ ਵਧਾ ਕੇ ਸਾਲ 2012-13 ਵਿੱਚ 5100 ਕਰੋੜ ਰੁਪਏ ਕੀਤੇ ਜਾਣ ਦੀ ਸੰਭਾਵਨਾ ਹੈ। ਸਾਰੇ ਮੁੱਖ ਪਿੰਡਾਂ ਅਤੇ ਢਾਣੀਆਂ ਨੂੰ ਸ਼ਹਿਰੀ ਤਰਜ ਤੇ 24 ਘੰਟੇ ਬਿਜਲੀ

ਸਪਲਾਈ ਅਧੀਨ ਲਿਆਂਦਾ ਗਿਆ ਹੈ। ਹਾਲੇ 3 ਜਾਂ ਵੱਧ ਘਰਾਂ ਵਾਲੀਆਂ ਕੁੱਝ ਢਾਣੀਆਂ ਇਸ ਅਧੀਨ ਨਹੀਂ ਆਈਆਂ। ਸਾਲ 2012-13 ਵਿੱਚ ਅਜਿਹੀਆਂ ਢਾਣੀਆਂ ਨੂੰ ਸ਼ਾਮਲ ਕਰਨ ਲਈ 70 ਕਰੋੜ ਰੁਪਏ ਦੀ ਰਾਸ਼ੀ ਨਿਰਧਾਰਿਤ ਕੀਤੀ ਗਈ ਹੈ। (ਥੰਪਿੰਗ)

**ਉਦਯੋਗ**

**40.** ਮਾਨਯੋਗ ਮੁੱਖ ਮੰਤਰੀ ਪੰਜਾਬ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਅਗਵਾਈ ਵਾਲੀ ਅਕਾਲੀ-ਬੀ.ਜੇ.ਪੀ. ਸਰਕਾਰ ਨੇ ਅਣਥੱਕ ਯਤਨ ਕੀਤੇ ਅਤੇ 1998 ਵਿੱਚ ਕੇਂਦਰ ਸਰਕਾਰ ਤੋਂ ਬਠਿੰਡਾ ਵਿਖੇ ਤੇਲ ਸੋਧਕ ਕਾਰਖਾਨਾ ਪ੍ਰਾਜੈਕਟ ਪ੍ਰਾਪਤ ਕੀਤਾ। ਸਾਲ 2002-07 ਦੌਰਾਨ ਇਸ ਵਿੱਚ ਨਾਮਾਤਰ ਹਿਲ-ਜੁਲ ਸੀ ਅਤੇ ਜਦੋਂ ਸਾਡੀ ਸਰਕਾਰ ਨੇ ਸਾਲ 2007 ਵਿੱਚ ਸੱਤਾ ਸੰਭਾਲੀ ਤਾਂ ਇਹ ਪ੍ਰਾਜੈਕਟ ਅਣਗੌਲੀ ਸਥਿਤੀ ਵਿੱਚ ਸੀ। ਇਸ ਮਾਮਲੇ ਨੂੰ ਮੁੜ ਜ਼ੋਰਦਾਰ ਢੰਗ ਨਾਲ ਭਾਰਤ ਸਰਕਾਰ ਕੋਲ ਉਠਾਇਆ ਗਿਆ ਅਤੇ ਗੁਰੂ ਗੋਬਿੰਦ ਸਿੰਘ ਰਿਫ਼ਾਇਨਰੀ ਪ੍ਰਾਜੈਕਟ ਨੂੰ ਮੈਸਰਜ਼ ਮਿੱਤਲ ਐਨਰਜੀ ਲਿਮਟਿਡ ਅਤੇ ਮੈਸਰਜ਼ ਹਿੰਦੋਸਤਾਨ ਪੈਟਰੋਲੀਅਮ ਲਿਮਟਿਡ ਨਾਲ ਸਾਂਝੀ ਭਾਈਵਾਲੀ ਨਾਲ 2007 ਵਿੱਚ ਇਕ ਅਹਿਦਨਾਮੇ ਤੇ ਹਸਤਾਖਰ ਕੀਤੇ ਗਏ। 9 ਮਿਲੀਅਨ ਮੀਟਰਕ ਟਨ ਪ੍ਰਤੀ ਸਾਲ ਦੀ ਸਮੱਰਥਾ ਨਾਲ 21500 ਕਰੋੜ ਰੁਪਏ ਦੀ ਲਾਗਤ ਵਾਲੀ ਇਸ ਰੀਫਾਇਨਰੀ ਦਾ ਉਦਘਾਟਨ ਹਾਲ ਹੀ ਵਿੱਚ 28 ਅਪ੍ਰੈਲ, 2012 ਨੂੰ ਕੀਤਾ ਗਿਆ ਹੈ। (ਥੰਪਿੰਗ) ਇਹ ਸਿੱਧੇ ਅਤੇ ਅਸਿੱਧੇ ਰੂਪ ਵਿੱਚ ਲਗਭੱਗ 25 ਹਜ਼ਾਰ ਵਿਅਕਤੀਆਂ ਨੂੰ ਰੋਜ਼ਗਾਰ ਮੁਹੱਈਆ ਕਰਵਾਏਗੀ। ਅਸੀਂ ਭਾਰਤ ਸਰਕਾਰ ਨੂੰ ਬੇਨਤੀ ਕੀਤੀ ਹੈ ਕਿ ਰਾਜ ਲਈ ਇਕ ਪਲਾਸਟਿਕ ਪਾਰਕ ਅਤੇ ਇਕ ਪੈਟਰੋਲੀਅਮ ਖੋਜ ਅਤੇ ਵਿਕਾਸ ਸੰਸਥਾ ਪ੍ਰਵਾਨ ਕੀਤਾ ਜਾਵੇ।

**41.** ਸਾਡੀ ਸਰਕਾਰ ਨੇ ਮਹੱਤਵਪੂਰਣ ਪ੍ਰਾਜੈਕਟਾਂ ਲਈ ਸ਼ਰਤਾਂ ਨੂੰ ਉਦਾਰ ਬਣਾਉਣ ਲਈ ਸਾਲ 2009 ਵਿੱਚ ਇਕ ਨਵੀਂ ਉਦਯੋਗਿਕ ਨੀਤੀ ਅਧਿਸੂਚਿਤ ਕੀਤੀ ਸੀ। ਪਿਛਲੇ 5 ਸਾਲਾਂ ਦੌਰਾਨ 51049 ਕਰੋੜ ਰੁਪਏ ਦੇ 91 ਮਹੱਤਵਪੂਰਨ ਪ੍ਰਾਜੈਕਟਾਂ ਨੂੰ ਪ੍ਰਵਾਨਗੀ ਦਿਤੀ ਗਈ ਹੈ ਅਤੇ 9674 ਕਰੋੜ ਰੁਪਏ ਦਾ ਨਿਵੇਸ਼ ਪਹਿਲਾਂ ਹੀ ਕੀਤਾ ਜਾ ਚੁੱਕਾ ਹੈ। ਹੋਰ ਪ੍ਰਾਪਤੀ 405 ਕਰੋੜ ਰੁਪਏ ਦੀ ਲੰਬਿਤ ਕੈਪੀਟਲ ਸਬਸਿਡੀ ਦੀ ਵੰਡ ਦੇ ਸਬੰਧ ਵਿੱਚ ਕੀਤੀ ਗਈ ਹੈ। ਪੰਜਾਬ ਰਾਜ ਉਦਯੋਗਿਕ ਵਿਕਾਸ ਕਾਰਪੋਰੇਸ਼ਨ ਅਤੇ ਪੰਜਾਬ ਵਿੱਤ ਨਿਗਮ ਦੇ ਕਰਜ਼ਦਾਤਾਵਾਂ ਲਈ 2009-10 ਵਿੱਚ ਇਕ ਨਵੀਂ ਇਕ ਵਾਰ ਨਿਪਟਾਰਾ ਨੀਤੀ ਅਧਿਸੂਚਿਤ ਕੀਤੀ ਗਈ ਸੀ। ਇਸ ਸਕੀਮ ਰਾਹੀਂ 196 ਕਰੋੜ ਰੁਪਏ ਦਾ ਕਰਜ਼ਾ ਅਤੇ

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਵਿਆਜ ਵਸੂਲ ਕੀਤਾ ਗਿਆ ਹੈ ਅਤੇ 426 ਕਰੋੜ ਰੁਪਏ ਦਾ ਕਰਜ਼ਾ ਅਤੇ ਵਿਆਜ ਮੁਆਫ ਕੀਤਾ ਗਿਆ ਹੈ।

**42.** ਇਕ ਹੋਰ ਹਾਂ ਪੱਖੀ ਵਿਕਾਸ ਪਾਕਿਸਤਾਨ ਨਾਲ ਵਪਾਰ ਕਰਨ ਸਬੰਧੀ ਹੈ। ਭਾਰਤ ਸਰਕਾਰ ਵਲੋਂ 150 ਕਰੋੜ ਰੁਪਏ ਦੀ ਲਾਗਤ ਨਾਲ ਅਟਾਰੀ ਵਿਖੇ ਇਕ ਨਵੀਂ ਸੰਗਠਿਤ ਚੈਕ ਪੋਸਟ ਮੁਕੰਮਲ ਕੀਤੀ ਗਈ ਹੈ। ਪਾਕਿਸਤਾਨ ਸਰਕਾਰ ਨੇ ਭਾਰਤ ਨਾਲ ਵਪਾਰ ਲਈ ਇਕ ਉਦਾਰ ਨੀਤੀ ਬਣਾਈ ਹੈ। ਵਸਤਾਂ ਜਿਨ੍ਹਾਂ ਦਾ ਹੁਣ ਵਪਾਰ ਕੀਤਾ ਜਾ ਸਕੇਗਾ ਦੀ ਸਾਕਾਰਾਤਮਕ ਸੂਚੀ ਨੂੰ ਛੋਟੀ ਨਾਕਾਰਾਤਮਕ ਵਸਤਾਂ ਦੀ ਸੂਚੀ ਨਾਲ ਤਬਦੀਲ ਕੀਤਾ ਗਿਆ ਹੈ ਜਿਨ੍ਹਾਂ ਦਾ ਹੁਣ ਵਪਾਰ ਨਹੀਂ ਕੀਤਾ ਜਾ ਸਕੇਗਾ। ਐਪਰ ਪੰਜਾਬ ਨੂੰ ਇਸ ਉਦਾਰਵਾਦੀ ਨੀਤੀ ਤੋਂ ਵਧੇਰੇ ਲਾਭ ਨਹੀਂ ਹੋਇਆ। 137 ਵਸਤਾਂ ਦੀ ਛੋਟੀ ਸਾਕਾਰਾਤਮਕ ਸੂਚੀ ਸਬੰਧੀ ਅਜੇ ਵੀ ਅਟਾਰੀ ਤੇ ਜ਼ਮੀਨੀ ਮਾਰਗ ਦੁਆਰਾ ਵਪਾਰ ਤੇ ਰੋਕ ਹੈ। ਜ਼ਮੀਨੀ ਮਾਰਗ ਦੁਆਰਾ ਸਾਰੀਆਂ ਵਪਾਰ ਯੋਗ ਵਸਤਾਂ ਦੇ ਆਯਾਤ/ਨਿਰਯਾਤ ਲਈ ਭਾਰਤ ਵਲੋਂ ਪਾਕਿਸਤਾਨ ਨਾਲ ਪੈਰਵੀ ਕਰਨ ਦੀ ਜ਼ਰੂਰਤ ਹੈ।

**43.** ਉਦਯੋਗ ਮੁੱਢਲੇ ਬੁਨਿਆਦੀ ਢਾਂਚੇ ਬਿਜਲੀ, ਸੜਕਾਂ, ਜਲ ਸਪਲਾਈ ਆਦਿ ਲਈ ਫੰਡ ਸਬੰਧਤ ਵਿਭਾਗਾਂ ਦੇ ਬਜਟ ਵਿੱਚ ਮਖ਼ਸੂਸ ਕੀਤੇ ਗਏ ਹਨ। ਸਾਲ 2012-13 ਵਿੱਚ ਵਿਭਾਗ ਲਈ 54 ਕਰੋੜ ਰੁਪਏ ਰੱਖੇ ਗਏ ਹਨ।

- 15 ਕਰੋੜ ਰੁਪਏ - ਐਨ.ਆਈ.ਆਈ.ਐਫ.ਟੀ. ਮੁਹਾਲੀ ਲਈ।
- 10 ਕਰੋੜ ਰੁਪਏ - ਉਦਯੋਗਿਕ ਫੋਕਲ ਪੁਆਇੰਟ ਦੀ ਪ੍ਰਗਤੀ ਲਈ।
- 10 ਕਰੋੜ ਰੁਪਏ - ਸੀ.ਐਸ.ਐਸਜ਼ ਦੇ ਰਾਜ ਦੇ ਹਿੱਸੇ ਦੀ ਪੂਰਤੀ ਲਈ ਸਮਰਪਿਤ ਫੰਡ ਵਾਸਤੇ।
- 5 ਕਰੋੜ ਰੁਪਏ - ਆਈ.ਟੀ./ਆਈ.ਟੀ.ਈ.ਐਸ. ਦੇ ਖੇਤਰ ਵਿੱਚ ਮਨੁੱਖੀ ਸਰੋਤਾਂ ਦੇ ਵਿਕਾਸ ਲਈ।
- 5 ਕਰੋੜ ਰੁਪਏ - ਰਾਜ ਵਿੱਚ ਆਈ.ਟੀ/ਗਿਆਨ ਉਦਯੋਗ ਦੀ ਤਰੱਕੀ ਲਈ।

**44.** ਸਰਕਾਰ ਨੇ ਰਾਜ ਵਿੱਚ ਉਦਯੋਗ ਦੀ ਤਰੱਕੀ ਲਈ ਕੁਝ ਮੁੱਖ ਪਹਿਲ ਕਦਮੀਆਂ ਕੀਤੀਆਂ ਹਨ। ਰੂਪ ਨਗਰ ਵਿਖੇ 298 ਏਕੜ ਭੂਮੀ ਤੇ ਆਈ.ਟੀ.

ਪਾਰਕ ਅਤੇ ਕਪੂਰਥਲਾ ਜ਼ਿਲ੍ਹੇ ਵਿੱਚ ਪਿੰਡ ਝੱਲ ਠੀਕਰੀ ਵਾਲਾ ਵਿਖੇ 226 ਏਕੜ ਭੂਮੀ ਤੇ ਸਾਂਝੀ ਵਰਤੋਂ ਅਤੇ ਸਮੂਹਿਕ ਸੂਚਨਾ ਤਕਨਾਲੋਜੀ ਅਤੇ ਗਿਆਨ ਉਦਯੋਗ ਪਾਰਕ ਵਿਕਸਿਤ ਕਰਨ ਲਈ ਭੂਮੀ ਬੈਂਕ ਸਥਾਪਤ ਕਰਨ ਦੀ ਯੋਜਨਾ ਉਲੀਕੀ ਹੈ। ਰਾਜ ਵਿੱਚ ਉਦਯੋਗ ਫੋਕਲ ਪੁਆਇੰਟਾਂ ਦੇ ਰੱਖ-ਰਖਾਵ ਅਤੇ ਅਪਗ੍ਰੇਡੇਸ਼ਨ ਲਈ ਵਿਸ਼ੇਸ਼ ਮੰਤਵੀ ਵਾਹਨ (ਸਪੈਸ਼ਲ ਪਰਪਜ ਵਹੀਕਲਜ) ਬਣਾਉਣ ਲਈ ਹਾਲ ਹੀ ਵਿੱਚ ਸਰਕਾਰ ਦੇ ਪ੍ਰਤੀਨਿਧੀਆਂ ਅਤੇ ਨਿੱਜੀ ਉਦਯੋਗਾਂ ਦੀ ਸ਼ਮੂਲੀਅਤ ਵਾਲੀ ਨੀਤੀ ਨਿਰਧਾਰਤ ਕੀਤੀ ਹੈ। ਜਲੰਧਰ ਵਿਖੇ 79 ਕਰੋੜ ਰੁਪਏ ਦੀ ਲਾਗਤ ਵਾਲੇ ਹੈਂਡਲੂਮ ਟੂਲਜ਼ ਕਲਸਟਰ ਦੀ ਸਥਾਪਨਾ ਕੀਤੀ ਹੈ। 83 ਕਰੋੜ ਰੁਪਏ ਦੀ ਲਾਗਤ ਨਾਲ ਬਟਾਲਾ ਵਿਖੇ ਇਕ ਹੋਰ ਮਸ਼ੀਨ ਟੂਲਜ਼ ਕਲੱਸਟਰ ਸਥਾਪਤ ਕਰਨ ਦੀ ਤਜਵੀਜ਼ ਹੈ।

**45.** ਪੰਜਾਬ ਵਿੱਚ ਫੂਡ ਐਗਰੋ ਪ੍ਰੋਸੈਸਿੰਗ ਅਤੇ ਫੂਡ ਪ੍ਰੋਸੈਸਿੰਗ ਉਦਯੋਗਾਂ ਲਈ ਬਹੁਤ ਸਮਰੱਥਾ ਹੈ। ਖੇਤੀਬਾੜੀ ਉਤਪਾਦਾਂ ਦੀ ਸਾਂਭ-ਸੰਭਾਲ, ਕੋਲਡ ਚੇਨ ਪ੍ਰੋਸੈਸਿੰਗ ਅਤੇ ਮਾਰਕਿਟਿੰਗ ਸੁਵਿਧਾਵਾਂ ਵਿਕਸਿਤ ਕਰਨ ਦੀ ਲੋੜ ਹੈ। ਸਾਡੇ ਚੋਣ ਮਨੋਰਥ ਪੱਤਰ ਵਿੱਚ ਕੀਤੇ ਵਾਅਦੇ ਅਨੁਸਾਰ ਰਾਜ ਸਰਕਾਰ ਨੇ ਅਜਿਹੇ ਉਦਯੋਗਾਂ ਦਾ ਵਧੀਆ ਤਾਲਮੇਲ ਅਤੇ ਵਿਕਾਸ ਕਰਨ ਲਈ ਮਾਰਚ, 2012 ਵਿੱਚ ਫੂਡ ਪ੍ਰੋਸੈਸਿੰਗ ਵਿਭਾਗ ਦੇ ਵੱਖਰੇ ਵਿਭਾਗ ਦੀ ਸਥਾਪਨਾ ਕੀਤੀ ਹੈ।

**46.** ਆਪਣੇ ਚੋਣ ਮਨੋਰਥ ਪੱਤਰ ਵਿੱਚ ਕੀਤੇ ਵਾਅਦੇ ਅਨੁਸਾਰ ਰਾਜ ਸਰਕਾਰ ਮੋਹਾਲੀ ਅਤੇ ਅੰਮ੍ਰਿਤਸਰ ਨੂੰ ਸੂਚਨਾ ਤਕਨੀਕ ਅਤੇ ਗਿਆਨ ਕੇਂਦਰਾਂ ਦੇ ਤੌਰ ਤੇ ਵਿਕਸਿਤ ਕਰਨ ਤੇ ਧਿਆਨ ਕੇਂਦਰਿਤ ਕਰੇਗੀ। ਦੋਵੇਂ ਸ਼ਹਿਰਾਂ ਵਿੱਚ ਅੰਤਰਰਾਸ਼ਟਰੀ ਹਵਾਈ ਅੱਡੇ ਅਤੇ ਨਾਲ ਲਗਦੇ ਖੇਤਰਾਂ ਵਿੱਚ ਸਰਵੋਤਮ ਮਨੁੱਖੀ ਸਰੋਤ ਹਨ। ਸਰਕਾਰ ਇਨ੍ਹਾਂ ਸ਼ਹਿਰਾਂ ਵਿੱਚ ਵਿਸ਼ਵ ਪੱਧਰ ਬੁਨਿਆਦੀ ਢਾਂਚੇ ਦੀ ਯੋਜਨਾ ਬਣਾ ਰਹੀ ਹੈ। ਮੋਹਾਲੀ ਵਿੱਚ ਆਈ.ਟੀ. ਸਿਟੀ ਵਿਕਸਿਤ ਕਰਨ ਲਈ ਗ੍ਰੇਟਰ ਮੋਹਾਲੀ ਏਰੀਆ ਡਿਵੈਲਪਮੈਂਟ ਅਥਾਰਿਟੀ ਨੇ ਪਹਿਲਾਂ ਹੀ 1600 ਏਕੜ ਭੂਮੀ ਗ੍ਰਹਿਣ ਕੀਤੀ ਹੈ। ਇਨ੍ਹਾਂ ਆਈ.ਟੀ. ਕੇਂਦਰਾਂ ਦੇ ਵਿਕਾਸ ਨਾਲ ਰਾਜ ਦੇ ਨੌਜਵਾਨ ਵਰਗ ਲਈ ਰੋਜ਼ਗਾਰ ਦੇ ਨਵੇਂ ਦੁਆਰ ਖੁੱਲ੍ਹਣਗੇ।

## ਸੜਕੀ ਆਵਾਜਾਈ

**47.** ਸਾਲ 2012-13 ਵਿੱਚ ਸੜਕਾਂ ਦੇ ਬੁਨਿਆਦੀ ਢਾਂਚੇ ਲਈ ਕੁਲ 761 ਕਰੋੜ ਰੁਪਏ ਸਮੇਤ ਕੇਂਦਰ ਸਰਕਾਰ ਦੇ 350 ਕਰੋੜ ਰੁਪਏ ਖਰਚ ਕਰਨ ਦੀ ਤਜਵੀਜ਼ ਹੈ। ਮੁੱਖ ਵੰਡ ਨਿਮਨ ਅਨੁਸਾਰ ਹੈ :-

- 350 ਕਰੋੜ ਰੁਪਏ - 400 ਕਿਲੋਮੀਟਰ ਪੇਂਡੂ ਸੜਕਾਂ ਦੇ ਨਵੀਨੀਕਰਣ ਲਈ।

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

- 136 ਕਰੋੜ ਰੁਪਏ - 203 ਕਿਲੋਮੀਟਰ ਸੜਕਾਂ ਨੂੰ ਮਜ਼ਬੂਤ ਬਣਾਉਣ ਲਈ ਵਿਸ਼ਵ ਬੈਂਕ ਦੇ ਸੜਕ ਖੇਤਰ ਪ੍ਰਾਜੈਕਟ ਲਈ।
- 150 ਕਰੋੜ ਰੁਪਏ - ਰਾਜ ਵਿੱਚ 350 ਕਿਲੋਮੀਟਰ ਸੜਕਾਂ ਅਤੇ 15 ਪੁਲਾਂ ਦੇ ਨਵੀਨੀਕਰਣ ਪ੍ਰਾਜੈਕਟ ਲਈ।
- 70 ਕਰੋੜ ਰੁਪਏ - ਮੌਜੂਦਾ ਸੜਕਾਂ ਦੇ ਬੁਨਿਆਦੀ ਢਾਂਚੇ ਦੇ ਨਵੀਨੀਕਰਣ ਕੇਂਦਰੀ ਸੜਕ ਫੰਡ ਲਈ।
- 30 ਕਰੋੜ ਰੁਪਏ - ਮੌਜੂਦਾ ਸੜਕਾਂ ਨੂੰ ਚੌੜੀਆਂ ਕਰਨ ਅਤੇ ਸੁਧਾਰ ਕਰਨ ਲਈ।
- 50 ਕਰੋੜ ਰੁਪਏ - ਹੋਰ ਵਾਧੂ ਇਸ ਸੈਕਟਰ ਵਿੱਚ ਨਾਬਾਰਡ ਦੀ ਸਹਾਇਤਾ।

**48.** ਪਿਛਲੇ ਪੰਜ ਸਾਲਾਂ ਦੌਰਾਨ ਕੌਮੀ ਸ਼ਾਹ ਮਾਰਗਾਂ (ਨੈਸ਼ਨਲ ਹਾਈਵੇਜ਼) ਦੀਆਂ 405 ਕਿਲੋਮੀਟਰ ਲੰਮੀਆਂ ਸੜਕਾਂ ਨੂੰ ਚਾਰ ਮਾਰਗੀ ਬਣਾਇਆ ਗਿਆ ਹੈ। 4 ਕੌਮੀ ਸ਼ਾਹਮਾਰਗਾਂ (ਨੈਸ਼ਨਲ ਹਾਈਵੇਜ਼) ਅਰਥਾਤ ਸ਼ੰਭੂ-ਜਲੰਧਰ, ਪਠਾਨਕੋਟ-ਅੰਮ੍ਰਿਤਸਰ, ਲੁਧਿਆਣਾ-ਤਲਵੰਡੀ ਭਾਈ ਅਤੇ ਭੋਗਪੁਰ-ਮੁਕੇਰੀਆਂ, 400 ਕਿਲੋਮੀਟਰ ਲੰਮੀਆਂ ਸੜਕਾਂ ਨੂੰ ਚਾਰ ਮਾਰਗੀਕਰਨ ਦਾ ਕਾਰਜ ਪ੍ਰਗਤੀ ਅਧੀਨ ਹੈ। ਜੀਰਕਪੁਰ-ਬਠਿੰਡਾ ਸੜਕ ਦੇ ਚਾਰ ਮਾਰਗੀਕਰਨ ਦਾ ਕਾਰਜ ਪਹਿਲਾਂ ਹੀ ਅਲਾਟ ਕੀਤਾ ਜਾ ਚੁੱਕਾ ਹੈ। ਅਜੇ ਵੀ 893 ਕਿਲੋਮੀਟਰ ਸੜਕੀ ਲੰਬਾਈ ਵਾਲੇ ਚਾਰ ਕੌਮੀ ਸ਼ਾਹਰਾਹਾਂ (ਨੈਸ਼ਨਲ ਹਾਈਵੇਜ਼) ਅਰਥਾਤ ਅੰਮ੍ਰਿਤਸਰ-ਸ਼੍ਰੀ ਗੰਗਾਨਗਰ, ਜਲੰਧਰ-ਜੀਂਦ, ਖਰੜ-ਲੁਧਿਆਣਾ ਅਤੇ ਜਲੰਧਰ-ਢਿਲਵਾਂ ਨੂੰ 4/6 ਮਾਰਗੀ ਕਰਨ ਦੀ ਜ਼ਰੂਰਤ ਹੈ। ਇਨ੍ਹਾਂ ਨੂੰ 12ਵੀਂ ਯੋਜਨਾ ਅਧੀਨ ਕਰਨ ਦੀ ਤਜਵੀਜ਼ ਹੈ।

**ਬੁਨਿਆਦੀ ਢਾਂਚਾ**

**49.** ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬੋਰਡ ਸਾਲ 2012-13 ਵਿੱਚ ਵੱਖ-ਵੱਖ ਬੁਨਿਆਦੀ ਢਾਂਚਾ ਕਾਰਜਾਂ ਤੇ 1209 ਕਰੋੜ ਰੁਪਏ ਖਰਚ ਕਰੇਗਾ। ਕੁਝ ਮਹੱਤਵਪੂਰਨ ਪ੍ਰਾਜੈਕਟ ਹਨ:-

- 315 ਕਰੋੜ ਰੁਪਏ - ਸੜਕਾਂ ਲਈ, ਜਿਨ੍ਹਾਂ ਵਿੱਚ ਸਿੱਧਵਾਂ ਨਹਿਰ ਬਾਈਪਾਸ ਲੁਧਿਆਣਾ, ਰੋਪੜ ਬਾਈਪਾਸ ਸ਼ਾਮਲ ਹਨ।

- 182 ਕਰੋੜ ਰੁਪਏ - 9 ਉਚ ਪੱਧਰੀ ਪੁਲਾਂ ਦੇ ਨਿਰਮਾਣ ਲਈ ਸਮੇਤ ਮੀਰਥਲ ਨੇੜੇ ਚੱਕੀ ਨਦੀ, ਧੋਨਿਆ-ਪੱਤਣ ਤੇ ਬਿਆਸ ਦਰਿਆ, ਸੁਲਤਾਨਪੁਰ ਲੋਧੀ ਅਤੇ ਚੋਹਲਾ ਸਾਹਿਬ ਸੜਕ। (ਥੰਪਿੰਗ)
- 198 ਕਰੋੜ ਰੁਪਏ - 22 ਰੇਲਵੇ ਓਵਰ ਬ੍ਰਿਜਾਂ/ਰੇਲਵੇ ਅੰਡਰ ਪਾਸ ਲਈ। (ਥੰਪਿੰਗ)
- 188 ਕਰੋੜ ਰੁਪਏ - ਵੱਖ ਵੱਖ ਸ਼ਹਿਰਾਂ ਵਿੱਚ ਜਲ ਸਪਲਾਈ ਅਤੇ ਸੀਵਰੇਜ ਕਾਰਜਾਂ ਅਤੇ ਸੀਵਰੇਜ ਟ੍ਰੀਟਮੈਂਟ ਪਲਾਂਟਾਂ (ਐਸ.ਟੀ.ਪੀਜ਼) ਲਈ।
- 160 ਕਰੋੜ ਰੁਪਏ - ਪੇਂਡੂ/ਸ਼ਹਿਰੀ ਇਲਾਕਿਆਂ ਵਿੱਚ ਹੋਰ ਬੁਨਿਆਦੀ-ਢਾਂਚਾ ਕਾਰਜਾਂ ਲਈ।

**ਸ਼ਹਿਰੀ ਹਵਾਬਾਜ਼ੀ**

**50.** ਰਾਜ ਸਰਕਾਰ ਦੂਜੇ ਰਾਜਾਂ ਅਤੇ ਦੇਸ਼ਾਂ ਲਈ ਹਵਾਈ ਜੁੜਤਾ ਵਿੱਚ ਵਾਧਾ ਕਰਨ ਵਿੱਚ ਸਫ਼ਲ ਰਹੀ ਹੈ। ਪੰਜਾਬ ਅਤੇ ਹਰਿਆਣਾ ਰਾਜ ਸਰਕਾਰਾਂ ਨਾਲ ਭਾਈਵਾਲੀ ਵਿੱਚ ਭਾਰਤ ਸਰਕਾਰ ਵਲੋਂ ਚੰਡੀਗੜ੍ਹ ਵਿਖੇ ਸ਼ਹੀਦ ਭਗਤ ਸਿੰਘ ਅੰਤਰ ਰਾਸ਼ਟਰੀ ਹਵਾਈ ਅੱਡੇ ਦੀ ਸਥਾਪਨਾ ਕੀਤੀ ਜਾ ਰਹੀ ਹੈ। ਮੌਜੂਦਾ ਸਾਲ ਵਿੱਚ ਇਸ ਹਵਾਈ ਅੱਡੇ ਤੋਂ ਅੰਤਰਰਾਸ਼ਟਰੀ ਉਡਾਣਾਂ ਦੀ ਪ੍ਰਵਾਨਗੀ ਦੇਣ ਦੀ ਤਜਵੀਜ਼ ਹੈ। ਸ੍ਰੀ ਗੁਰੂ ਰਾਮਦਾਸ ਜੀ ਅੰਤਰਰਾਸ਼ਟਰੀ ਹਵਾਈ ਅੱਡੇ, ਅੰਮ੍ਰਿਤਸਰ ਦਾ ਵਿਕਾਸ ਪਹਿਲਾਂ ਹੀ ਕੀਤਾ ਜਾ ਚੁੱਕਾ ਹੈ। ਜ਼ਿਲ੍ਹਾ ਲੁਧਿਆਣਾ ਵਿੱਚ ਸਾਹਨੇਵਾਲ ਵਿਖੇ ਇਕ ਸ਼ਹਿਰੀ ਹਵਾਈ ਅੱਡੇ ਦੀ ਸਥਾਪਨਾ ਕੀਤੀ ਗਈ ਹੈ। ਵੱਡੇ ਹਵਾਈ ਜਹਾਜ਼ਾਂ ਦੇ ਇਥੇ ਉਤਰਨ ਦੀ ਇਜਾਜ਼ਤ ਲਈ ਇਸ ਹਵਾਈ ਅੱਡੇ ਦੇ ਵਿਕਾਸ ਲਈ 7.5 ਏਕੜ ਵਧੀਕ ਭੂਮੀ ਮੁਹੱਈਆ ਕਰਵਾਈ ਗਈ ਹੈ। (ਥੰਪਿੰਗ) ਏਅਰ ਫੋਰਸ ਸਟੇਸ਼ਨ ਬਠਿੰਡਾ ਵਿਖੇ ਸਿਵਲ ਐਨਕਲੇਵ ਦੇ ਨਿਰਮਾਣ ਲਈ 39 ਏਕੜ ਭੂਮੀ ਗ੍ਰਹਿਣ ਕੀਤੀ ਗਈ ਹੈ। (ਥੰਪਿੰਗ) ਜਿਸ ਸਬੰਧੀ ਕਾਰਜ ਪ੍ਰਗਤੀ ਅਧੀਨ ਹੈ ਅਤੇ ਹਵਾਈ ਅੱਡਾ ਜਲਦੀ ਹੀ ਕਾਰਜਸ਼ੀਲ ਹੋ ਜਾਵੇਗਾ।

**51.** ਰਾਜ ਸਰਕਾਰ ਸਾਲ 2012-13 ਦੀ ਸਲਾਨਾ ਯੋਜਨਾ ਵਿੱਚ 5 ਕਰੋੜ ਰੁਪਏ ਦੀ ਲਾਗਤ ਨਾਲ ਪਟਿਆਲਾ ਅਤੇ ਅੰਮ੍ਰਿਤਸਰ ਵਿਖੇ 5 ਫਲਾਇੰਗ ਅਕੈਡਮੀਆਂ ਦੇ ਅਪਗ੍ਰੇਡ ਕਰਨ ਦੀ ਤਜਵੀਜ਼ ਰਖਦੀ ਹੈ। ਅਸੀਂ ਜਨਤਕ-ਨਿਜੀ ਭਾਈਵਾਲੀ ਅਧਾਰ ਤੇ ਤਲਵੰਡੀ ਸਾਬੋ ਅਤੇ ਫਰੀਦਕੋਟ ਵਿਖੇ 2 ਹੋਰ

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਫਲਾਇੰਗ ਅਕੈਡਮੀਆਂ ਸ਼ੁਰੂ ਕਰਨ ਦੀ ਤਜਵੀਜ਼ ਵੀ ਰਖਦੇ ਹਾਂ। 12ਵੀਂ ਪੰਜ ਸਾਲਾ ਯੋਜਨਾ ਵਿੱਚ ਜਲੰਧਰ ਦੇ ਨੇੜੇ ਆਦਮਪੁਰ ਵਿਖੇ ਇੰਡੀਅਨ ਏਅਰ ਫੋਰਸ ਸਟੇਸ਼ਨ ਵਿਖੇ ਇਕ ਸਿਵਲ ਐਨਕਲੇਵ ਦੇ ਨਿਰਮਾਣ ਅਤੇ ਘਰੇਲੂ ਉਡਾਣਾਂ ਸ਼ੁਰੂ ਕਰਨ ਦੀ ਤਜਵੀਜ਼ ਹੈ। ਇਸ ਪ੍ਰਾਜੈਕਟ ਲਈ (ਇਤਰਾਜਹੀਣਤਾ ਸਰਟੀਫਿਕੇਟ) ਐਨ.ਓ.ਸੀ. ਪ੍ਰਾਪਤ ਕਰਨ ਲਈ ਰੱਖਿਆ ਮੰਤਰਾਲੇ ਨੂੰ ਪਹਿਲਾਂ ਹੀ ਬੇਨਤੀ ਕੀਤੀ ਜਾ ਚੁੱਕੀ ਹੈ। (ਥੰਪਿੰਗ)

**ਸੈਰ ਸਪਾਟਾ ਅਤੇ ਸਭਿਆਚਾਰ**

**52.** ਸਾਡੀ ਸਰਕਾਰ ਵਲੋਂ 1999 ਵਿੱਚ ਆਨੰਦਪੁਰ ਸਾਹਿਬ ਵਿਖੇ ਖਾਲਸਾ ਵਿਰਾਸਤ ਕੰਪਲੈਕਸ ਦੀ ਸ਼ੁਰੂਆਤ ਕੀਤੀ ਗਈ ਸੀ। ਮੈਨੂੰ ਇਹ ਦੱਸਣ ਵਿੱਚ ਫ਼ਖਰ ਮਹਿਸੂਸ ਹੁੰਦਾ ਹੈ ਕਿ 350 ਕਰੋੜ ਰੁਪਏ ਦੀ ਲਾਗਤ ਨਾਲ ਇਸ ਪ੍ਰਾਜੈਕਟ ਨੂੰ ਸਫ਼ਲਤਾਪੂਰਵਕ ਮੁਕੰਮਲ ਕੀਤਾ ਗਿਆ ਹੈ ਅਤੇ ਲੋਕਾਈ ਲਈ ਖੋਲ੍ਹ ਦਿੱਤਾ ਗਿਆ ਹੈ। ਇਸ ਤੋਂ ਇਲਾਵਾ ਛੋਟਾ ਘੱਲੂਘਾਰਾ ਅਤੇ ਵੱਡਾ ਘੱਲੂਘਾਰਾ ਸਬੰਧੀ ਯਾਦਗਾਰਾਂ ਅਤੇ ਚੱਪੜਚਿੜੀ ਵਿਖੇ ਬਾਬਾ ਬੰਦਾ ਸਿੰਘ ਬਹਾਦਰ ਮੈਮੋਰੀਅਲ ਨੂੰ 87 ਕਰੋੜ ਰੁਪਏ ਦੀ ਲਾਗਤ ਨਾਲ ਉਸਾਰਿਆ ਗਿਆ ਹੈ। (ਥੰਪਿੰਗ) ਸਾਡੇ ਚੋਣ ਮਨੋਰਥ ਪੱਤਰ ਵਿੱਚ ਕੀਤੇ ਗਏ ਵਾਅਦੇ ਮੁਤਾਬਿਕ ਸਰਕਾਰ ਗੁਰੂ ਰਵਿਦਾਸ ਜੀ, ਭਗਵਾਨ ਵਾਲਮੀਕੀ ਜੀ, ਸੁਨਾਮ ਵਿਖੇ ਸ਼ਹੀਦ ਊਧਮ ਸਿੰਘ ਅਤੇ ਕਰਤਾਰਪੁਰ ਵਿਖੇ ਜੰਗ-ਏ-ਆਜ਼ਾਦੀ ਨੂੰ ਸਮਰਪਿਤ 4 ਹੋਰ ਯਾਦਗਾਰਾਂ ਦਾ ਨਿਰਮਾਣ ਕਰੇਗੀ। (ਥੰਪਿੰਗ) ਇਸ ਕਾਰਜ ਲਈ ਸਾਲ 2012-13 ਲਈ 30 ਕਰੋੜ ਰੁਪਏ ਦਾ ਖ਼ਰਚ ਮਖ਼ਸੂਸ ਕੀਤਾ ਗਿਆ ਹੈ। ਮਹੱਤਵਪੂਰਨ ਖਰਚ ਹਨ :-

- 38 ਕਰੋੜ ਰੁਪਏ - ਰਾਜ ਵਿੱਚ ਸੈਰ ਸਪਾਟਾ ਬੁਨਿਆਦੀ ਢਾਂਚੇ ਦੇ ਵਿਕਾਸ ਪ੍ਰਾਜੈਕਟ ਲਈ।
- 25 ਕਰੋੜ ਰੁਪਏ - ਹੋਰ ਵਿਰਾਸਤੀ ਸਥਾਨਾਂ ਸਮੇਤ ਅੰਮ੍ਰਿਤਸਰ ਵਿਖੇ ਗੋਬਿੰਦਗੜ੍ਹ ਕਿਲ੍ਹੇ ਦੇ ਨਵੀਨੀਕਰਣ ਲਈ।
- 30 ਕਰੋੜ ਰੁਪਏ - ਯਾਦਗਾਰਾਂ ਦੀ ਉਸਾਰੀ ਲਈ।

**ਵਿਗਿਆਨ, ਤਕਨਾਲੋਜੀ ਅਤੇ ਵਾਤਾਵਰਣ**

**53.** ਊਰਜਾ ਦੇ ਨਵਿਆਉਣਯੋਗ ਸ੍ਰੋਤਾਂ ਤੋਂ ਬਿਜਲੀ ਉਤਪਾਦਨ ਲਈ ਨੋਡਲ

ਏਜੰਸੀ ਵਜੋਂ ਪੰਜਾਬ ਊਰਜਾ ਵਿਕਾਸ ਏਜੰਸੀ ਨੂੰ ਅਧਿਸੂਚਿਤ ਕੀਤਾ ਗਿਆ ਹੈ। ਪਿਛਲੇ ਪੰਜ ਸਾਲਾਂ ਦੌਰਾਨ 504 ਮੈਗਾਵਾਟ ਸਮਰੱਥਾ ਦਾ ਉਤਪਾਦਨ ਕੀਤਾ ਗਿਆ ਸੀ। ਅਮਲ ਅਧੀਨ ਪ੍ਰਾਜੈਕਟ ਜਿਨ੍ਹਾਂ ਵਿੱਚ, 2.5 ਮੈਗਾਵਾਟ ਦੀ ਸਮਰੱਥਾ ਵਾਲੇ 4 ਮਿੰਨੀ ਹਾਈਡਲ ਪ੍ਰਾਜੈਕਟ, 73 ਮੈਗਾਵਾਟ ਸਮਰੱਥਾ ਵਾਲੇ 7 ਸਹਿ-ਉਤਪਾਦਨ ਬਿਜਲੀ ਪ੍ਰਾਜੈਕਟ ਅਤੇ 20 ਮੈਗਾਵਾਟ ਦੀ ਸਮਰੱਥਾ ਵਾਲੇ ਸੂਰਜੀ ਊਰਜਾ ਪ੍ਰਾਜੈਕਟ ਹਨ। ਚਾਲੂ ਸਾਲ ਦੌਰਾਨ ਯੋਜਨਾ ਕੀਤੇ ਪ੍ਰਾਜੈਕਟ ਹਨ ਬਾਇਓ-ਮਾਸ ਊਰਜਾ ਪ੍ਰਾਜੈਕਟ (150 ਮੈਗਾਵਾਟ), ਮਿੰਨੀ ਹਾਈਡਲ ਪ੍ਰਾਜੈਕਟਸ (50 ਮੈਗਾਵਾਟ) ਅਤੇ ਬਾਇਓ-ਮਾਸ ਉਤਪਾਦਨ ਪ੍ਰਾਜੈਕਟਸ (200 ਮੈਗਾਵਾਟ), ਸੂਰਜੀ ਊਰਜਾ ਪ੍ਰਾਜੈਕਟਸ (77 ਮੈਗਾਵਾਟ)।

**54.** ਰਾਜ ਸਰਕਾਰ ਨੇ ਨਵਿਆਉਣਯੋਗ ਊਰਜਾ ਪ੍ਰਾਜੈਕਟਾਂ ਨੂੰ ਵਿੱਤੀ ਪ੍ਰੋਤਸਾਹਨਾਂ ਦੀ ਪਰਵਾਨਗੀ ਲਈ ਇਕ ਨੀਤੀ ਅਧਿਸੂਚਿਤ ਕੀਤੀ ਹੈ। ਅਜਿਹੇ ਨਵਿਆਉਣਯੋਗ ਊਰਜਾ ਪ੍ਰਾਜੈਕਟਾਂ ਲਈ ਰੈਗੂਲੇਟਰ ਵਲੋਂ ਉਚੇਰਾ ਤਰਜੀਹੀ ਮਹਿਸੂਲ ਅਧਿਸੂਚਿਤ ਕੀਤਾ ਗਿਆ ਹੈ। ਲੰਮੀ ਮਿਆਦ ਦੇ ਬਿਜਲੀ ਖਰੀਦ ਸਮਝੌਤਿਆਂ ਅਧੀਨ ਬਿਜਲੀ ਦੀ ਕੀਮਤ ਬਾਇਓਮਾਸ ਬਿਜਲੀ ਲਈ 5.80 ਰੁਪਏ ਪ੍ਰਤੀ ਯੂਨਿਟ ਅਤੇ ਸੋਲਰ ਊਰਜਾ ਪ੍ਰਾਜੈਕਟਾਂ ਲਈ 10.39 ਰੁਪਏ ਪ੍ਰਤੀ ਯੂਨਿਟ ਹੈ।

## ਹਰਿਆ ਭਰਿਆ ਪੰਜਾਬ

**55.** ਦਰਿਆਵਾਂ ਉਤੇ ਸਥਿਤ ਮਿਉਂਸਿਪਲ ਕਸਬਿਆਂ ਵਿੱਚ ਸੀਵਰੇਜ ਅਤੇ ਜਲ ਸ਼ੁੱਧੀਕਰਣ ਪਲਾਂਟ ਮੁਹੱਈਆ ਕਰਵਾਉਣ ਲਈ ਨੈਸ਼ਨਲ ਰਿਵਰ ਕੰਜ਼ਰਵੇਸ਼ਨ ਪ੍ਰਾਜੈਕਟ ਅਧੀਨ ਅਤੇ ਸਟੇਟ ਰੀਸੋਰਸਿਜ਼ ਨਾਲ ਸ਼ੁਰੂ ਕੀਤਾ ਗਿਆ ਹੈ। ਜੰਗਲਾਤ ਵਿਭਾਗ ਮਾਨਯੋਗ ਮੁੱਖ ਮੰਤਰੀ ਜੀ ਦੀ ਅਗਵਾਈ ਅਧੀਨ ਹਰਾ ਪੰਜਾਬ ਮਿਸ਼ਨ ਸ਼ੁਰੂ ਕਰੇਗਾ। ਮਿਸ਼ਨ ਦਾ ਉਦੇਸ਼ ਮੌਜੂਦਾ ਜੰਗਲਾਤ ਖੇਤਰਾਂ ਦੇ ਸਟਾਕ ਸੁਧਾਰ ਅਤੇ ਉਤਪਾਦਕਤਾ ਵਿੱਚ ਉਨਤੀ ਕਰਨਾ ਹੋਵੇਗਾ। ਇਸ ਸਕੀਮ ਅਧੀਨ ਪੰਚਾਇਤ/ਸਰਕਾਰੀ ਅਤੇ ਦੂਸਰੀਆਂ ਸੰਸਥਾਗਤ ਜ਼ਮੀਨਾਂ ਨੂੰ ਪੌਦੇ ਲਗਾਉਣ ਲਈ ਵਰਤੋਂ ਵਿੱਚ ਲਿਆਂਦਾ ਜਾਵੇਗਾ। ਇਹ ਸਕੀਮ ਜੁਲਾਈ 2012 ਵਿੱਚ ਆਉਣ ਵਾਲੀ ਮੌਨਸੂਨ ਰੁੱਤ ਦੌਰਾਨ ਸ਼ੁਰੂ ਕਰਨ ਦੀ ਤਜਵੀਜ਼ ਹੈ। ਵਿਭਾਗ ਦਾ ਖ਼ਰਚ ਸਾਲ 2011-12 ਵਿੱਚ 19 ਕਰੋੜ ਤੋਂ ਵਧਾ ਕੇ ਚਾਰ ਗੁਣਾ ਅਰਥਾਤ 2012-13 ਵਿੱਚ 72 ਕਰੋੜ ਰੁਪਏ ਕਰ ਦਿੱਤਾ ਗਿਆ ਹੈ। ਇਸ ਅਧੀਨ 5000 ਹੈਕਟੇਅਰ ਭੂਮੀ ਨੂੰ ਲਿਆਂਦਾ ਜਾਵੇਗਾ।

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

**ਸਿੱਖਿਆ**

**56.** ਸਕੂਲ ਸਿੱਖਿਆ ਲਈ ਕੁਲ ਬਜਟ 5782 ਕਰੋੜ ਰੁਪਏ ਰੱਖਿਆ ਗਿਆ ਹੈ ਜਿਸ ਵਿੱਚ 1095 ਕਰੋੜ ਰੁਪਏ ਯੋਜਨਾ ਅਤੇ 4687 ਕਰੋੜ ਰੁਪਏ ਗ਼ੈਰ-ਯੋਜਨਾ ਖ਼ਰਚਿਆਂ ਲਈ ਹਨ। 1115 ਕਰੋੜ ਰੁਪਏ ਦਾ ਕੇਂਦਰੀ ਹਿੱਸਾ ਇਸ ਤੋਂ ਵੱਖਰਾ ਹੈ। ਸਰਕਾਰੀ ਸਕੂਲਾਂ ਵਿੱਚ ਲਗਭਗ 26 ਲੱਖ ਵਿਦਿਆਰਥੀ ਹਨ ਅਤੇ ਪ੍ਰਤੀ ਸਾਲ ਪ੍ਰਤੀ ਵਿਦਿਆਰਥੀ ਖ਼ਰਚਾ 26526 ਰੁਪਏ ਹੈ। ਸਾਲ 2011-12 ਲਈ ਯੋਜਨਾ ਨਿਰਧਾਰਨ 748 ਕਰੋੜ ਰੁਪਏ ਤੋਂ ਵਧਾ ਕੇ 2012-13 ਵਿੱਚ 1095 ਕਰੋੜ ਰੁਪਏ ਕਰ ਦਿੱਤਾ ਗਿਆ ਹੈ। (ਥੰਪਿੰਗ) ਕੇਂਦਰੀ ਹਿੱਸੇ ਸਮੇਤ ਮਹੱਤਵਪੂਰਨ ਨਿਰਧਾਰਨ ਹਨ :-

- 1067 ਕਰੋੜ ਰੁਪਏ - ਸਰਵ ਸਿੱਖਿਆ ਅਭਿਆਨ ਪ੍ਰੋਗਰਾਮ ਲਈ।
- 253 ਕਰੋੜ ਰੁਪਏ - ਮਿਡ ਡੇ ਮੀਲ ਸਕੀਮ ਲਈ।
- 247 ਕਰੋੜ ਰੁਪਏ - ਛੇਵੀਂ ਸ਼੍ਰੇਣੀ ਤੋਂ ਬਾਰਵੀਂ ਸ਼੍ਰੇਣੀ ਤੱਕ ਕੰਪਿਊਟਰ ਸਿੱਖਿਆ ਦੇਣ ਲਈ ਆਈ.ਸੀ.ਟੀ. ਪ੍ਰਾਜੈਕਟ ਲਈ।
- 369 ਕਰੋੜ ਰੁਪਏ - ਰਾਸ਼ਟਰੀਯ ਮਧਿਆਮਿਕ ਸਿਖ਼ਸ਼ਾ ਅਭਿਆਨ (ਰਮਸ) ਲਈ।
- 49 ਕਰੋੜ ਰੁਪਏ - ਸਾਕਸ਼ਰ ਭਾਰਤ ਮਿਸ਼ਨ ਲਈ।
- 18 ਕਰੋੜ ਰੁਪਏ - ਵਿਦਿਅਕ ਤੌਰ ਤੇ ਪਛੜੇ ਬਲਾਕਾਂ ਵਿੱਚ 21 ਮਾਡਲ ਸਕੂਲਾਂ ਅਤੇ 21 ਗਰਲ ਹੋਸਟਲਾਂ ਦੇ ਰੈਂਕਰਿੰਗ ਖ਼ਰਚਿਆਂ ਲਈ।
- 29 ਕਰੋੜ ਰੁਪਏ - ਐਜੂਸੈਟ (EDUSAT) ਪ੍ਰਾਜੈਕਟ ਦੇ ਅਮਲ ਲਈ।
- 25 ਕਰੋੜ ਰੁਪਏ - ਆਦਰਸ਼ ਸਕੂਲ ਖੋਲ੍ਹਣ ਲਈ।
- 25 ਕਰੋੜ ਰੁਪਏ - ਕਿੱਤਾ ਮੁੱਖੀ ਸਿੱਖਿਆ ਪ੍ਰੋਗਰਾਮ ਲਈ।
- 20 ਕਰੋੜ ਰੁਪਏ - 9ਵੀਂ ਤੋਂ 12ਵੀਂ ਤੱਕ ਦੀਆਂ ਲੜਕੀਆਂ ਲਈ ਮੁਫਤ ਸਿੱਖਿਆ ਲਈ।

**57.** ਪਿਛਲੇ ਚਾਰ ਸਾਲਾਂ ਦੌਰਾਨ 50395 ਨਵੇਂ ਅਧਿਆਪਕਾਂ ਦੀ ਭਰਤੀ ਕੀਤੀ ਗਈ ਹੈ। ਰਾਜ ਦਾ ਸਿੱਖਿਆ ਵਿਕਾਸ ਸੂਚਕ ਅੰਕ ਸਾਲ 2006-07

ਵਿੱਚ ਸਾਰਿਆਂ ਰਾਜਾਂ ਵਿਚੋਂ 14ਵੇਂ ਸਥਾਨ ਤੋਂ ਪ੍ਰਗਤੀ ਕਰਕੇ ਸਾਲ 2010-11 ਵਿੱਚ ਕੇਰਲਾ ਅਤੇ ਤਾਮਿਲਨਾਡੂ ਨੂੰ ਛੱਡ ਕੇ ਤੀਸਰੇ ਸਥਾਨ ਤੇ ਆ ਗਿਆ ਹੈ। (ਥੰਪਿੰਗ) ਪਿਛਲੇ ਪੰਜ ਸਾਲਾਂ ਦੌਰਾਨ ਸਕੂਲ ਛੱਡਣ ਦੀ ਦਰ ਅਤੇ ਦਾਖਲਾ ਅਨੁਪਾਤ ਵਿੱਚ ਵਿਸ਼ਾਲ ਪ੍ਰਗਤੀ ਹੋਈ ਹੈ। ਮੌਜੂਦਾ ਸੂਚਕ ਨਿਮਨ ਅਨੁਸਾਰ ਹਨ:-

| **ਸੂਚਕ** | **ਪ੍ਰਾਇਮਰੀ** (2006-2011) | **ਐਲੀਮੈਂਟਰੀ** (2006-2011) | **ਸੈਕੰਡਰੀ** (2010-2012) |
|---|---|---|---|
| ਸਕੂਲ ਛੱਡਣ ਦਰ | 8.50 ਤੋਂ 2.01 | 10.04 ਤੋਂ 1.76 | 10.60 ਤੋਂ 8.48 |
| ਨਿਰੋਲ ਦਾਖਲਾ ਅਨੁਪਾਤ | 66.53 ਤੋਂ 87.27 | 63.26 ਤੋਂ 78.87 | 39.14 ਤੋਂ 48.00 |
| ਕੁੱਲ ਦਾਖਲਾ ਅਨੁਪਾਤ | 87.62 ਤੋਂ 94.23 | 80.40 ਤੋਂ 85.51 | 63.17 ਤੋਂ 77.64 |

ਸਕੂਲ ਛੱਡਣ ਦੀ ਦਰ ਵਿੱਚ ਭਾਰੀ ਗਿਰਾਵਟ ਅਤੇ ਨਿਰੋਲ ਅਤੇ ਕੁੱਲ ਦਾਖਲਾ ਅਨੁਪਾਤਾਂ ਵਿੱਚ ਤਰੱਕੀ ਹੋਈ ਹੈ। 12ਵੀਂ ਯੋਜਨਾ ਦੌਰਾਨ ਰਾਜ 100 ਫ਼ੀ ਸਦ ਕੁੱਲ ਦਾਖਲਾ ਦਰ, 100 ਫ਼ੀ ਸਦ ਨਿਰੋਲ ਦਾਖਲਾ ਅਨੁਪਾਤ, ਜ਼ੀਰੋ ਫੀਸਦ ਸਕੂਲ ਛੱਡਣ ਦਰ ਅਤੇ 100 ਫ਼ੀ ਸਦ ਪੁਨਰ ਦਾਖਲੇ ਦਾ ਟੀਚਾ ਰੱਖਿਆ ਹੈ। 2011 ਦੀ ਜਨ ਗਣਨਾ ਮੁਤਾਬਕ ਸਰਵ ਭਾਰਤੀ ਪੱਧਰ ਤੇ 74.04 ਫ਼ੀ ਸਦ ਦੇ ਮੁਕਾਬਲੇ ਰਾਜ ਦੀ ਸਾਖ਼ਰਤਾ ਦਰ ਨੇ 76.68 ਫ਼ੀ ਸਦ ਤਰੱਕੀ ਕੀਤੀ ਹੈ। (ਥੰਪਿੰਗ)

**58.** ਰਾਜ ਸਰਕਾਰ ਨੇ ਪੇਂਡੂ ਖੇਤਰਾਂ ਦੇ ਵਿਦਿਆਰਥੀਆਂ ਨੂੰ ਗੁਣਵਤਾ ਵਾਲੀ ਸਿੱਖਿਆ ਮੁਹੱਈਆ ਕਰਵਾਉਣ ਲਈ ਆਦਰਸ਼ ਸਕੂਲਾਂ ਦੀ ਉਸਾਰੀ ਲਈ ਇਕ ਯੋਜਨਾ ਦੀ ਸ਼ੁਰੂਆਤ ਕੀਤੀ ਹੈ। ਪੰਜਾਬ ਸਰਕਾਰ ਨੇ ਪੇਂਡੂ ਖੇਤਰਾਂ ਵਿੱਚ ਮਿਆਰੀ ਸਿੱਖਿਆ ਦੇਣ ਲਈ ਆਦਰਸ਼ ਸਕੂਲ ਬਣਾਉਣ ਦੀ ਯੋਜਨਾ ਸ਼ੁਰੂ ਕੀਤੀ ਹੈ। ਪੰਜਾਬ ਸਕੂਲ ਸਿੱਖਿਆ ਬੋਰਡ ਪਹਿਲਾਂ ਹੀ 9 ਆਦਰਸ਼ ਸਕੂਲ ਚਲਾ ਰਿਹਾ ਹੈ ਅਤੇ 9 ਹੋਰ ਸਕੂਲ ਰਮਸਾ (ਆਰ.ਐਮ.ਐਸ.ਏ.) ਅਧੀਨ ਚਲਾਏ ਜਾ ਰਹੇ ਹਨ। ਜਨਤਕ ਨਿੱਜੀ ਭਾਈਵਾਲੀ ਅਧੀਨ 22 ਆਦਰਸ਼ ਸਕੂਲਾਂ ਦਾ ਕਾਰਜ ਸ਼ੁਰੂ ਕੀਤਾ ਗਿਆ ਹੈ। ਇਸ ਤੋਂ ਇਲਾਵਾ ਨਿੱਜੀ ਪਾਰਟੀਆਂ ਨੂੰ 21 ਹੋਰ ਸਥਾਨਾਂ ਦੀ ਅਲਾਟਮੈਂਟ ਕੀਤੀ ਗਈ ਹੈ ਜਿਥੇ ਕਿ ਚਾਲੂ ਸਾਲ ਅਧੀਨ ਕਾਰਜ ਸ਼ੁਰੂ ਕੀਤਾ ਜਾਣਾ ਹੈ। ਰਾਜ ਸਰਕਾਰ ਦਾ ਯੋਗਦਾਨ ਜ਼ਮੀਨ 50 ਫ਼ੀ ਸਦ, ਬੁਨਿਆਦੀ ਢਾਂਚਾ ਜਿਸ ਦੀ ਵੱਧ ਤੋਂ ਵੱਧ ਕੀਮਤ 3.75 ਕਰੋੜ ਰੁਪਏ ਅਤੇ 70 ਫ਼ੀ ਸਦ ਹਿੱਸਾ ਆਵਰਤੀ ਖ਼ਰਚਿਆਂ ਤੱਕ ਸੀਮਿਤ ਹੈ। ਸਾਲ 2012-13 ਵਿੱਚ ਇਸ ਪ੍ਰੋਗਰਾਮ ਲਈ 25 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ।

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

**59.** ਰਾਜ ਸਰਕਾਰ ਨੇ ਸਿੱਖਿਆ ਦਾ ਅਧਿਕਾਰ ਐਕਟ ਅਧੀਨ ਲਗਭਗ ਆਪਣੀਆਂ ਜ਼ਿੰਮੇਵਾਰੀਆਂ ਪੂਰੀਆਂ ਕਰ ਲਈਆਂ ਹਨ। ਨਿਯਮਾਂ ਨੂੰ ਅਧਿਸੂਚਿਤ ਕੀਤਾ ਗਿਆ ਹੈ। ਕਮਜ਼ੋਰ ਵਰਗਾਂ ਨਾਲ ਸਬੰਧਿਤ ਵਿਦਿਆਰਥੀਆਂ ਦੇ 25 ਫ਼ੀ ਸਦ ਦਾਖ਼ਲੇ ਲਈ ਦਿਸ਼ਾ-ਨਿਰਦੇਸ਼ ਜਾਰੀ ਕਰ ਦਿੱਤੇ ਗਏ ਹਨ। 6 ਤੋਂ 14 ਸਾਲ ਦੀ ਉਮਰ ਵਰਗ ਦੇ ਬੱਚਿਆਂ ਵਿਚੋਂ ਸ਼ਨਾਖ਼ਤ ਕਰਨ ਲਈ ਘਰੇਲੂ ਸਰਵੇਖਣ ਕੀਤਾ ਗਿਆ ਹੈ ਅਤੇ 18459 ਅਜਿਹੇ ਬੱਚਿਆਂ ਦੀ ਸ਼ਨਾਖ਼ਤ ਕੀਤੀ ਗਈ ਹੈ। ਪ੍ਰਾਈਵੇਟ ਸਕੂਲਾਂ ਦੀ ਮਾਨਤਾ ਸਬੰਧੀ 1935 ਦਰਖਾਸਤਾਂ ਨਿਰਧਾਰਤ ਸਮੇਂ ਵਿੱਚ ਪ੍ਰਾਪਤ ਕੀਤੀਆਂ ਗਈਆਂ ਹਨ ਅਤੇ 1805 ਦਰਖਾਸਤਾਂ ਨਿਰਧਾਰਿਤ ਮਿਤੀ ਤੋਂ ਬਾਅਦ ਪ੍ਰਾਪਤ ਹੋਈਆਂ ਹਨ। ਅਗਸਤ 2012 ਤੱਕ ਮਾਨਤਾ ਪ੍ਰਾਪਤ ਕਰਨ ਲਈ ਸਕੂਲਾਂ ਨੂੰ ਸਮਾਂ ਦਿੱਤਾ ਗਿਆ ਹੈ।

**60.** ਰਾਜ ਸਰਕਾਰ ਨੇ ਛੇਵੀਂ ਕਲਾਸ ਤੋਂ ਲੈ ਕੇ ਬਾਰ੍ਹਵੀਂ ਕਲਾਸ ਦੇ ਵਿਦਿਆਰਥੀਆਂ ਨੂੰ ਕੰਪਿਊਟਰ ਸਿੱਖਿਆ ਦੇਣ ਲਈ ਆਈ.ਸੀ.ਟੀ. ਪ੍ਰਾਜੈਕਟ ਦੀ ਸ਼ੁਰੂਆਤ ਕੀਤੀ ਹੈ। ਸਾਲ 2004-05 ਵਿੱਚ ਸਾਰੇ 1477 ਸੀਨੀਅਰ ਸੈਕੰਡਰੀ ਸਕੂਲਾਂ, 1785 ਸੈਕੰਡਰੀ ਸਕੂਲਾਂ ਅਤੇ 2726 ਅਪਰ ਪ੍ਰਾਇਮਰੀ ਸਕੂਲਾਂ ਵਿੱਚ ਇਸ ਨੂੰ ਲਾਜ਼ਮੀ ਬਣਾਇਆ ਗਿਆ। ਇਸ ਤਰ੍ਹਾਂ ਨਾਲ ਹੁਣ ਤੱਕ 5415 ਸਕੂਲਾਂ ਨੂੰ ਪੜਾਅ ਵਿਧੀ ਰਾਹੀਂ ਕਵਰ ਕੀਤਾ ਗਿਆ ਹੈ ਅਤੇ 573 ਸਕੂਲਾਂ ਵਿੱਚ ਕਾਰਜ ਜਾਰੀ ਹੈ। 6447 ਕੰਪਿਊਟਰ ਅਧਿਆਪਕਾਂ ਦੀ ਭਰਤੀ ਕੀਤੀ ਗਈ ਹੈ ਅਤੇ ਉਨ੍ਹਾਂ ਦੀਆਂ ਸੇਵਾਵਾਂ ਨੂੰ ਰੈਗੂਲਰ ਵੀ ਕਰ ਦਿੱਤਾ ਗਿਆ ਹੈ। ਆਈ.ਸੀ.ਟੀ. ਪ੍ਰਾਜੈਕਟ ਅਧੀਨ ਇਹ ਖ਼ਰਚ ਸਾਲ 2011-12 ਵਿੱਚ 157 ਕਰੋੜ ਰੁਪਏ ਦੇ ਮੁਕਾਬਲੇ ਸਾਲ 2012-13 ਵਿੱਚ ਵਧਾਅ ਕੇ 247 ਕਰੋੜ ਰੁਪਏ ਕਰ ਦਿੱਤਾ ਗਿਆ ਹੈ। ਐਜੂਸੈਟ ਪ੍ਰੋਗਰਾਮ ਅਧੀਨ 2156 ਵਰਚੂਅਲ ਕਲਾਸ ਰੂਮ ਅਤੇ 2077 ਐਜੂਸੈਟ ਕੰਪਿਊਟਰ ਲੈਬ ਦੀ ਸਥਾਪਨਾ ਕੀਤੀ ਗਈ। 1523 ਮਲਟੀ-ਮੀਡਿਆ ਕਨਟੈਂਟ ਐਪੀਸੋਡ ਦਾ ਵਿਕਾਸ ਕੀਤਾ ਗਿਆ ਅਤੇ ਐਜੂਸੈਟ ਪ੍ਰੋਗਰਾਮ ਅਧੀਨ ਇੰਜੀਨੀਅਰਿੰਗ ਅਤੇ ਮੈਡੀਕਲ ਦਾਖਲਾ ਪਰੀਖਿਆ ਲਈ ਕੋਚਿੰਗ ਵੀ ਦਿਤੀ ਗਈ ਹੈ।

**61.** ਸਿੱਖਿਆ ਵਿਭਾਗ ਵਲੋਂ 22003 ਸਕੂਲਾਂ ਵਿੱਚ ਮਿਡ-ਡੇ-ਮੀਲ ਸਕੀਮ ਨੂੰ ਸਫਲਤਾਪੂਰਵਕ ਚਲਾਇਆ ਗਿਆ ਹੈ ਜਿਸ ਅਧੀਨ 21.26 ਲੱਖ ਵਿਦਿਆਰਥੀਆਂ ਨੂੰ ਮਿਡ-ਡੇ-ਮੀਲ ਉਪਲਬਧ ਕਰਵਾਇਆ ਜਾ ਰਿਹਾ ਹੈ।

12ਵੀਂ ਕਲਾਸ ਤੱਕ ਲੜਕੀਆਂ ਨੂੰ ਮੁਫ਼ਤ ਸਿੱਖਿਆ ਦੇਣ ਲਈ ਸਾਲਾਨਾ ਯੋਜਨਾ 2012-13 ਵਿੱਚ 20 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ।

**62.** ਕੇਵਲ ਡਿਪਲੋਮਿਆਂ ਅਤੇ ਡਿਗਰੀਆਂ ਦੀ ਪ੍ਰਾਪਤੀ ਰੋਜ਼ਗਾਰ ਲਈ ਗਾਰੰਟੀ ਨਹੀਂ ਹੈ। ਇਸ ਲਈ ਇਹ ਜ਼ਰੂਰੀ ਹੈ ਕਿ ਵਿਦਿਆਰਥੀ ਦੀ ਕਾਰਜ ਕੁਸ਼ਲਤਾ ਵਿੱਚ ਸੁਧਾਰ ਲਿਆਂਦਾ ਜਾਵੇ। ਇਸ ਲਈ ਅਸੀਂ ਗਿਆਨ ਕ੍ਰਾਂਤੀ ਲਿਆਉਣ ਅਤੇ ਨੌਜਵਾਨਾਂ ਦੀ ਰੋਜ਼ਗਾਰ ਯੋਗਤਾ ਵਿੱਚ ਵਾਧਾ ਕਰਨ ਲਈ ਸਾਡੇ ਚੋਣ ਮਨੋਰਥ ਪੱਤਰ ਵਿੱਚ ਵਿਦਿਆਰਥੀਆਂ ਨੂੰ ਲੈਪਟਾਪ ਦੇਣ ਦਾ ਵਾਅਦਾ ਕੀਤਾ ਸੀ। ਰਾਜ ਸਰਕਾਰ ਇਸ ਸਾਲ ਦੌਰਾਨ 110 ਕਰੋੜ ਰੁਪਏ ਦੀ ਕੀਮਤ ਨਾਲ 12ਵੀਂ ਜਮਾਤ ਦੇ 1.5 ਲੱਖ ਵਿਦਿਆਰਥੀਆਂ ਨੂੰ ਮੁਫ਼ਤ ਟੈਬਲੈਟਸ ਦੇਵੇਗੀ (ਥੰਪਿੰਗ)। 11ਵੀਂ ਜਮਾਤ ਦੇ ਵਿਦਿਆਰਥੀਆਂ ਨੂੰ ਅਗਲੇ ਸਾਲ ਇਸ ਸਕੀਮ ਅਧੀਨ ਲਿਆਂਦਾ ਜਾਵੇਗਾ। ਜਿਥੇ ਬ੍ਰਾਡਬੈਂਡ ਦੀ ਸਹੂਲਤ ਉਪਲਬਧ ਹੋਵੇਗੀ ਉਨ੍ਹਾਂ ਹੀ ਸਾਰੇ ਸੀਨੀਅਰ ਸੈਕੰਡਰੀ ਸਕੂਲਾਂ ਦੀਆਂ ਕੰਪਿਊਟਰ ਲੈਬੋਰਟਰੀਆਂ ਵਿੱਚ ਵਾਈ-ਫਾਈ ਦੀ ਸਹੂਲਤ ਦਿੱਤੀ ਜਾਵੇਗੀ, ਤਾਂ ਜੋ ਉਹ ਵਿਦਿਆਰਥੀ ਜਿਨ੍ਹਾਂ ਨੂੰ ਟੈਬਲੇਟ ਦਿੱਤੇ ਗਏ ਹਨ, ਇੰਟਰਨੈੱਟ ਦੀ ਵਰਤੋਂ ਵੀ ਕਰ ਸਕਣ।

## ਉਚੇਰੀ ਸਿੱਖਿਆ

**63.** ਸਾਲ 2011 ਵਿੱਚ ਯੂ.ਜੀ.ਸੀ. ਦੁਆਰਾ ਕਰਵਾਏ ਗਏ ਸਰਵੇਖਣ ਅਨੁਸਾਰ ਰਾਜ ਵਿੱਚ ਉੱਚ ਸਿੱਖਿਆ ਲਈ ਕੁਲ ਦਾਖਲਾ ਅਨੁਪਾਤ 11.12 ਫ਼ੀ ਸਦ ਦੇ ਲਗਭਗ ਹੈ ਜੋ ਕਿ ਰਾਸ਼ਟਰੀ ਅਨੁਪਾਤ ਦੇ 12.4 ਫ਼ੀ ਸਦ ਤੋਂ ਘੱਟ ਹੈ। ਉੱਚ ਸਿੱਖਿਆ ਵਿੱਚ ਪ੍ਰਾਈਵੇਟ ਭਾਈਵਾਲੀ ਨੂੰ ਪ੍ਰੋਤਸਾਹਨ ਦੇਣ ਲਈ ਰਾਜ ਨੇ ਸਵੈ-ਵਿੱਤੀ ਪ੍ਰਾਈਵੇਟ ਯੂਨੀਵਰਸਿਟੀਆਂ ਦੀ ਸਥਾਪਨਾ ਲਈ ਪੰਜਾਬ ਪ੍ਰਾਈਵੇਟ ਯੂਨੀਵਰਸਿਟੀ ਯੋਜਨਾ 2010 ਨੂੰ ਅਧਿਸੂਚਿਤ ਕੀਤਾ ਹੈ। ਚਾਰ ਪ੍ਰਾਈਵੇਟ ਯੂਨੀਵਰਸਿਟੀਆਂ ਨੂੰ ਪ੍ਰਵਾਨਗੀ ਦੇ ਦਿਤੀ ਗਈ ਹੈ ਅਤੇ 10 ਹੋਰ ਪ੍ਰਾਈਵੇਟ ਯੂਨੀਵਰਸਿਟੀਆਂ ਨੂੰ ਪ੍ਰਵਾਨਗੀ ਪੱਤਰ (ਐਲ.ਓ.ਆਈ.) ਜਾਰੀ ਕਰ ਦਿੱਤੇ ਗਏ ਹਨ। ਭਾਰਤ ਸਰਕਾਰ ਨੇ ਰਾਜ ਲਈ ਨੀਵੀਂ ਦਾਖਲਾ ਦਰ ਵਾਲੇ ਜ਼ਿਲ੍ਹਿਆਂ ਵਿੱਚ 13 ਡਿਗਰੀ ਕਾਲਜਾਂ ਦੀ ਪ੍ਰਵਾਨਗੀ ਦਿੱਤੀ ਹੈ। ਕਾਲਜਾਂ ਲਈ ਫ਼ੰਡ ਪ੍ਰਾਪਤ ਕੀਤੇ ਗਏ ਸਨ ਅਤੇ ਇਹ 11 ਕਾਲਜ ਸਰਦੂਲਗੜ੍ਹ (ਮਾਨਸਾ), ਢਿਲਵਾਂ (ਬਰਨਾਲਾ), ਜੈਤੋ (ਫਰੀਦਕੋਟ), ਘੁੱਦਾ (ਬਠਿੰਡਾ), ਚੁੰਨੀ ਕਲਾਂ (ਫਤਹਿਗੜ੍ਹ ਸਾਹਿਬ), ਘਨੌਰ (ਪਟਿਆਲਾ), ਬਲਾਚੌਰ (ਸ਼ਹੀਦ ਭਗਤ ਸਿੰਘ ਨਗਰ), ਸਿੱਖ ਵਾਲਾ (ਸ੍ਰੀ ਮੁਕਤਸਰ ਸਾਹਿਬ), ਨਿਹਾਲ ਸਿੰਘ ਵਾਲਾ (ਮੋਗਾ), ਚੁੰਗ (ਤਰਨਤਾਰਨ) ਅਤੇ ਮਿੱਠੜਾ (ਕਪੂਰਥਲਾ) ਵਿਖੇ ਕਾਰਜਸ਼ੀਲ ਕਰ ਦਿੱਤੇ ਗਏ

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਹਨ। ਬਾਕੀ ਰਹਿੰਦੇ ਦੋ ਕਾਲਜਾਂ ਅਰਥਾਤ ਗੁਰੂ ਹਰਿ ਸਹਾਇ (ਫਾਜ਼ਿਲਕਾ) ਅਤੇ ਨਰੋਟ ਜੈਮਲ ਸਿੰਘ (ਪਠਾਨਕੋਟ) ਲਈ ਕੋਈ ਫ਼ੰਡ ਪ੍ਰਾਪਤ ਨਹੀਂ ਹੋਏ। ਇਸ ਤੋਂ ਇਲਾਵਾ ਰਾਜ ਸਰਕਾਰ ਦੁਆਰਾ ਮਾਨਸਾ, ਤਲਵਾੜਾ, ਜਲਾਲਾਬਾਦ ਅਤੇ ਅਮਰਗੜ੍ਹ ਵਿਖੇ ਚਾਰ ਡਿਗਰੀ ਕਾਲਜਾਂ ਦੀ ਸਥਾਪਨਾ ਕੀਤੀ ਜਾ ਰਹੀ ਹੈ।

**64.** ਉਚੇਰੀ ਸਿੱਖਿਆ ਲਈ ਕੇਂਦਰੀ ਹਿੱਸੇ ਸਮੇਤ ਸਾਲ 2011-12 ਵਿੱਚ 228 ਕਰੋੜ ਰੁਪਏ ਦੇ ਖਰਚੇ ਨੂੰ ਵਧਾ ਕੇ 2012-13 ਵਿੱਚ 313 ਕਰੋੜ ਰੁਪਏ ਕਰ ਦਿੱਤਾ ਗਿਆ ਹੈ। 48 ਮੌਜੂਦਾ ਸਰਕਾਰੀ ਕਾਲਜਾਂ ਵਿੱਚ ਕੰਪਿਊਟਰ ਲੈਬ ਦੀ ਸਥਾਪਤੀ ਅਤੇ ਬੁਨਿਆਦੀ ਢਾਂਚੇ ਲਈ 115 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ।

### ਤਕਨੀਕੀ ਸਿੱਖਿਆ

**65.** ਰਾਜ ਸਰਕਾਰ ਛੇ ਇੰਜੀਨੀਅਰਿੰਗ ਕਾਲਜ, 26 ਪੋਲੀਟੈਕਨਿਕਸ ਅਤੇ 111 ਉਦਯੋਗਿਕ ਸਿਖਲਾਈ ਸੰਸਥਾਵਾਂ ਚਲਾ ਰਹੀ ਹੈ। 128 ਕਰੋੜ ਰੁਪਏ ਦੀ ਲਾਗਤ ਨਾਲ 35 ਆਈ.ਟੀ. ਆਈਜ਼ ਦਾ ਦਰਜਾ ਵਧਾ ਕੇ ਸੈਂਟਰ ਆਫ਼ ਐਕਸੀਲੈਂਸ ਬਣਾਉਣ ਦਾ ਕਾਰਜ ਚੱਲ ਰਿਹਾ ਹੈ ਅਤੇ ਅਗਲੇ ਦੋ ਸਾਲਾਂ ਵਿੱਚ ਮੁਕੰਮਲ ਹੋ ਜਾਵੇਗਾ। ਬਾਕੀ ਰਹਿੰਦੀਆਂ 76 ਆਈ.ਟੀ. ਆਈਜ਼ ਦਾ ਦਰਜਾ ਜਨਤਕ ਨਿੱਜੀ ਭਾਈਵਾਲੀ ਅਧੀਨ ਵਧਾਇਆ ਜਾਵੇਗਾ। ਨਵੀਆਂ ਆਈ.ਟੀ.ਆਈਜ਼/ਪੋਲੀਟੈਕਨਿਕਸ ਅਤੇ ਮੌਜੂਦਾ ਆਈ.ਟੀ.ਆਈਜ਼ ਅਤੇ ਪੋਲੀਟੈਕਨਿਕਸ ਦਾ ਦਰਜਾ ਵਧਾਉਣ ਲਈ ਅਤੇ ਕੁਸ਼ਲਤਾ ਵਿਕਾਸ ਕੇਂਦਰਾਂ ਦੀ ਸਥਾਪਨਾ ਲਈ 100 ਕਰੋੜ ਰੁਪਏ ਦੀ ਰਕਮ ਮੁਹੱਈਆ ਕਰਵਾਉਣ ਦਾ ਫ਼ੈਸਲਾ ਲਿਆ ਗਿਆ ਹੈ। ਇਸ ਖੇਤਰ ਲਈ ਕੇਂਦਰ ਦੇ ਹਿੱਸੇ ਸਮੇਤ ਖਰਚ 124 ਕਰੋੜ ਰੁਪਏ ਤੋਂ ਵਧਾ ਕੇ 265 ਕਰੋੜ ਰੁਪਏ ਅਰਥਾਤ ਦੁੱਗਣਾ ਕਰ ਦਿੱਤਾ ਗਿਆ ਹੈ। ਮੁੱਖ ਸਕੀਮਾਂ ਨਿਮਨ ਅਨੁਸਾਰ ਹਨ :-

- 100 ਕਰੋੜ - ਨਵੀਆਂ ਆਈ.ਟੀ.ਆਈਜ਼/ਪੋਲੀਟੈਕਨਿਕਸ, ਆਈ.ਟੀ.ਆਈਜ਼।
- ਪੋਲੀਟੈਕਨਿਕਸ ਦਾ ਦਰਜਾ ਵਧਾਉਣ ਅਤੇ ਏ.ਸੀ.ਏ. ਅਧੀਨ ਕੁਸ਼ਲਤਾ ਵਿਕਾਸ ਲਈ।

- 60 ਕਰੋੜ - ਤਕਨੀਕੀ ਸਿੱਖਿਆ ਗੁਣਵਤਾ ਵਿਕਾਸ ਪ੍ਰੋਗਰਾਮ ਲਈ।
- 15 ਕਰੋੜ - ਪੇਂਡੂ ਖੇਤਰਾਂ ਵਿੱਚ ਤਕਨੀਕੀ ਸੰਸਥਾਵਾਂ ਦਾ ਦਰਜਾ ਵਧਾਉਣ ਲਈ।
- 15 ਕਰੋੜ - ਸਰਕਾਰੀ ਆਈ.ਟੀ.ਆਈਜ਼ ਦੇ ਬੁਨਿਆਦੀ ਢਾਂਚੇ ਦਾ ਦਰਜਾ ਵਧਾਉਣ ਲਈ।
- 40 ਕਰੋੜ - ਉਦਯੋਗਿਕ ਸਿਖਲਾਈ ਸੰਸਥਾਵਾਂ ਨੂੰ ਮਿਆਰੀ ਕੇਂਦਰਾਂ ਵਜੋਂ ਉੱਨਤ ਕਰਨ ਲਈ।
- 13 ਕਰੋੜ - ਜਨਤਕ ਨਿੱਜੀ ਭਾਈਵਾਲੀ ਅਧਾਰ ਤੇ ਭਾਰਤੀ ਸੂਚਨਾ ਤਕਨਾਲੋਜੀ ਸੰਸਥਾ ਸਥਾਪਤ ਕਰਨ ਲਈ।

**66.** ਕੌਮੀ ਕੁਸ਼ਲਤਾ ਵਿਕਾਸ ਮਿਸ਼ਨ (ਸਕਿਲ ਡਿਵੈਲਪਮੈਂਟ ਮਿਸ਼ਨ) ਅਧੀਨ ਅਗਲੇ ਪੰਜ ਸਾਲਾਂ ਵਿੱਚ 73 ਨਵੀਆਂ ਆਈ.ਟੀ.ਆਈਜ਼ ਅਤੇ 2500 ਕੁਸ਼ਲਤਾ ਵਿਕਾਸ ਕੇਂਦਰ ਖੋਲ੍ਹੇ ਜਾਣਗੇ। ਕੁਸ਼ਲਤਾ ਵਿਕਾਸ ਪਹਿਲਕਦਮੀਆਂ ਸਕੀਮ ਅਧੀਨ ਵਿਭਾਗ ਦੁਆਰਾ ਰਜਿਸਟਰ ਕਿੱਤਾ ਮੁਖੀ ਸਿਖਲਾਈ ਪ੍ਰੋਵਾਈਡਰਜ਼ (ਵੀ ਟੀ ਪੀ) ਦੁਆਰਾ 50000 ਉਮੀਦਵਾਰਾਂ ਨੂੰ ਪ੍ਰਤੀ ਸਾਲ 1400 ਕੋਰਸਾਂ ਵਿਚੋਂ ਕਿਸੇ ਇਕ ਲਈ ਕੁਸ਼ਲਤਾ ਵਿਕਾਸ ਸਿਖਲਾਈ ਦੇਣ ਦੀ ਯੋਜਨਾ ਹੈ। ਹੁਣ ਤੱਕ 2.89 ਕਰੋੜ ਰੁਪਏ ਦੀ ਲਾਗਤ ਨਾਲ 24000 ਵਿਦਿਆਰਥੀਆਂ ਨੂੰ ਸਿਖਲਾਈ ਦਿੱਤੀ ਜਾ ਚੁੱਕੀ ਹੈ।

**67.** ਜ਼ਿਲ੍ਹਾ ਕਪੂਰਥਲਾ ਵਿੱਚ ਜਨਤਕ ਨਿਜੀ ਭਾਈਵਾਲੀ ਅਧੀਨ ਰਾਜ ਵਿੱਚ 128 ਕਰੋੜ ਰੁਪਏ ਦੀ ਲਾਗਤ ਨਾਲ ਇੰਡੀਅਨ ਇੰਸਟੀਚਿਊਟ ਆਫ ਇਨਫਰਮੇਸ਼ਨ ਟੈਕਨੋਲਜੀ (ਆਈ.ਆਈ.ਆਈ.ਟੀ.) ਦੀ ਸਥਾਪਨਾ ਕਰਨ ਦੀ ਤਜਵੀਜ਼ ਹੈ। ਪੰਜਾਬ ਟੈਕਨੀਕਲ ਯੂਨੀਵਰਸਿਟੀ, ਜਲੰਧਰ ਨੇ ਪੰਜਾਬ ਇੰਸਟੀਚਿਊਟ ਆਫ ਟੈਕਸਟਾਈਲ ਤਕਨਾਲੋਜੀ ਅਤੇ ਰਿਸਰਚ (ਪੀ.ਆਈ.ਟੀ.ਟੀ.ਆਰ.), ਲੁਧਿਆਣਾ ਵਿਖੇ ਅਤੇ ਪੰਜਾਬ ਇੰਸਟੀਚਿਊਟ ਆਫ ਫੂਡ ਤਕਨਾਲੋਜੀ ਅਤੇ ਰਿਸਰਚ (ਪੀ.ਆਈ.ਐਫ.ਟੀ.ਆਰ.), ਬਰਨਾਲਾ ਵਿਖੇ ਸਥਾਪਤ ਕਰਨ ਦੀ ਵੀ ਯੋਜਨਾ ਬਣਾਈ ਹੈ। ਰਾਜ ਨੇ ਨਾ ਕੇਵਲ ਪੰਜਾਬ ਲਈ ਬਲਕਿ ਨੇੜਲੇ ਰਾਜਾਂ ਲਈ ਵੀ 5.50 ਕਰੋੜ ਰੁਪਏ ਦੀ ਲਾਗਤ ਨਾਲ ਇਕ ਇੰਸਟਰੱਕਟਰ ਸਿਖਲਾਈ ਵਿੰਗ ਸਥਾਪਤ ਕਰਨ ਦੀ ਤਜਵੀਜ਼ ਵੀ ਬਣਾਈ ਹੈ। ਪੋਲੀਟੈਕਨਿਕਸ ਰਾਹੀਂ ਕਮਿਊਨਿਟੀ ਵਿਕਾਸ ਸਕੀਮ (ਸੀ.ਡੀ.ਪੀ.ਐਸ.) ਅਧੀਨ ਅਨੁਸੂਚਿਤ ਜਾਤੀਆਂ ਅਤੇ ਕਮਜ਼ੋਰ ਵਰਗਾਂ ਨੂੰ

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਰੋਜ਼ਗਾਰਯੋਗਤਾ ਵਿੱਚ ਵਾਧੇ ਲਈ ਕਿੱਤਾਮੁੱਖੀ ਸਿਖਲਾਈ ਉਪਲਬਧ ਕਰਵਾਉਣਾ ਜਾਰੀ ਰਹੇਗਾ।

**ਰੁਜ਼ਗਾਰ ਸਿਰਜਣ**

**68.** ਉਪ ਮੱਧ ਰੁਜ਼ਗਾਰ ਸਿਰਜਣ ਅਤੇ ਸਿਖਲਾਈ ਲਈ ਸਾਲ 2012-13 ਵਿੱਚ 28 ਕਰੋੜ ਰੁਪਏ ਦੀ ਰਕਮ ਮੁਹੱਈਆ ਕਰਵਾਈ ਗਈ ਹੈ। ਮਹੱਤਵਪੂਰਨ ਸਕੀਮਾਂ ਨਿਮਨ ਅਨੁਸਾਰ ਹਨ :-

- 3 ਕਰੋੜ - ਕੁਸ਼ਲਤਾ ਵਿਕਾਸ ਅਤੇ ਸਿਖਲਾਈ ਲਈ।
- 10 ਕਰੋੜ - ਪੰਜਾਬ ਨੌਜਵਾਨਾਂ ਦੀ ਸਿਖਲਾਈ ਅਤੇ ਰੁਜ਼ਗਾਰ (ਸੀ-ਪਾਈਟ) ਵਾਸਤੇ ਕੇਂਦਰ ਲਈ।
- 15 ਕਰੋੜ - ਮਹਾਰਾਜਾ ਰਣਜੀਤ ਸਿੰਘ ਆਰਮਡ ਫੋਰਸਿਜ਼ ਸਰਵਿਸਿਜ਼ ਪ੍ਰੈਪਰੇਟਰੀ ਸੰਸਥਾ ਲਈ।

**69.** ਹਰ ਸਾਲ 2500 ਉਮੀਦਵਾਰਾਂ ਨੂੰ ਸੁਰੱਖਿਆ ਗਾਰਡ ਦੀ ਸਿਖਲਾਈ ਦੇਣ ਲਈ ਹੁਸ਼ਿਆਰਪੁਰ ਵਿਖੇ ਇਕ ਸਿਖਲਾਈ ਸੈਂਟਰ ਸਥਾਪਿਤ ਕੀਤਾ ਗਿਆ ਹੈ। ਨੌਜਵਾਨਾਂ ਨੂੰ ਮਿਲਟਰੀ ਅਤੇ ਪੈਰਾ ਮਿਲਟਰੀ ਸੈਨਾਵਾਂ ਵਿੱਚ ਭਰਤੀ ਦੀ ਸਿਖਲਾਈ ਦੇਣ ਲਈ 10000 ਨੌਜਵਾਨਾਂ ਦੀ ਸਲਾਨਾ ਸਮਰੱਥਾ ਵਾਲੇ 16 ਕੇਂਦਰ ਪੰਜਾਬ ਦੇ ਨੌਜਵਾਨਾਂ ਨੂੰ ਰੋਜ਼ਗਾਰ ਲਈ ਸਿਖਲਾਈ ਦੇਣ ਲਈ ਕਾਰਜਸ਼ੀਲ ਹਨ।

**70.** ਸੁਰੱਖਿਆ ਸੇਵਾਵਾਂ ਵਿੱਚ 240 ਨੌਜਵਾਨਾਂ ਨੂੰ ਸਿਖਲਾਈ/ਪਲੇਸਮੈਂਟ ਸੁਵਿਧਾ ਪ੍ਰਦਾਨ ਕਰਨ ਲਈ ਮੁਹਾਲੀ ਵਿਖੇ ਮਹਾਰਾਜਾ ਰਣਜੀਤ ਸਿੰਘ ਆਰਮਡ ਫੋਰਸਿਜ਼ ਪ੍ਰੈਪਰੇਟਰੀ ਇੰਸਟੀਚਿਊਟ ਦੀ ਸਥਾਪਨਾ ਕੀਤੀ ਗਈ ਹੈ। ਵਿਦੇਸ਼ਾਂ ਵਿੱਚ ਉਮੀਦਵਾਰਾਂ ਦੀ ਪਲੇਸਮੈਂਟ ਅਤੇ ਸੇਧ ਲਈ ਇਕ ਵਿਦੇਸ਼ ਰੋਜ਼ਗਾਰ ਸੂਚਨਾ ਅਤੇ ਸਿਖਲਾਈ ਬਿਊਰੋ ਦੀ ਸਥਾਪਨਾ ਕੀਤੀ ਗਈ ਸੀ ਜੋ ਕਿ 12ਵੀਂ ਯੋਜਨਾ ਦੌਰਾਨ 10000 ਉਮੀਦਵਾਰਾਂ ਨੂੰ ਸਿਖਲਾਈ ਦੇਵੇਗਾ। ਇਸ ਤੋਂ ਇਲਾਵਾ ਇਕ ਪ੍ਰਵਾਸੀ ਸ੍ਰੋਤ ਕੇਂਦਰ ਦੀ ਸਥਾਪਨਾ ਕੀਤੀ ਗਈ ਹੈ ਜਿਸਨੇ ਗੈਰ ਕਾਨੂੰਨੀ ਪ੍ਰਵਾਸ ਨੂੰ ਰੋਕਣ ਲਈ ਹੈਲਪ ਲਾਈਨ/ਮਸ਼ਵਰਾ ਕੇਂਦਰ ਵਜੋਂ 1 ਜਨਵਰੀ 2012 ਤੋਂ ਕਾਰਜ ਕਰਨਾ ਸ਼ੁਰੂ ਕਰ ਦਿੱਤਾ ਹੈ।

**71.** ਪ੍ਰਮੁੱਖ ਕਾਰਪੋਰੇਟ ਘਰਾਣਿਆਂ ਨਾਲ ਭਾਈਵਾਲੀ ਨਾਲ ਮੁਕਤਸਰ ਵਿਖੇ ਉਸਾਰੀ ਹੁਨਰ ਵਿਕਾਸ ਕੇਂਦਰ (ਕੰਸਟ੍ਰੱਕਸ਼ਨ ਸਕਿਲ ਡਿਵੈਲਪਮੈਂਟ ਸੈਂਟਰ) (ਐਲ. ਐਂਡ ਟੀ.) ਅਤੇ ਡਰਾਈਵਿੰਗ ਅਤੇ ਆਟੋਮੋਟਿਵ ਸਕਿੱਲ ਸੈਂਟਰ (ਟਾਟਾ ਮੋਟਰਜ਼) ਅਤੇ ਅੰਮ੍ਰਿਤਸਰ ਵਿਖੇ ਰਿਟੇਲ ਮਾਰਕੀਟਿੰਗ ਵਿੱਚ ਸਿਖਲਾਈ ਕੇਂਦਰ (ਭਾਰਤੀ ਵਾਲ ਮਾਰਟ ਲਿਮ:) ਦੀ ਸਥਾਪਨਾ ਕੀਤੀ ਗਈ ਹੈ। ਕਿੱਤਾ ਮੁੱਖੀ ਸਿੱਖਿਆ ਦੀ ਮਜ਼ਬੂਤੀ ਲਈ ਮੌਜੂਦਾ ਕਿੱਤਾ ਮੁੱਖੀ ਸੇਧ ਕੇਂਦਰਾਂ ਦੇ ਵਿਕਾਸ ਦੇ ਨਾਲ ਇਸ ਯੋਜਨਾ ਦੌਰਾਨ ਬਾਕੀ ਰਹਿੰਦੇ 7 ਜ਼ਿਲ੍ਹਿਆਂ ਵਿੱਚ ਸਵੈ-ਰੁਜ਼ਗਾਰ ਅਤੇ ਕਿੱਤਾ ਸੇਧ ਕੇਂਦਰ ਸਥਾਪਿਤ ਕੀਤੇ ਜਾਣਗੇ।

**72.** ਅਸੀਂ ਚੋਣ ਮਨੋਰਥ ਖੇਤਰ ਵਿੱਚ ਬੇਰੁਜ਼ਗਾਰ ਨੌਜਵਾਨਾਂ ਨੂੰ ਪ੍ਰਤੀ ਮਹੀਨਾ 1000/- ਰੁਪਏ ਦੇਣ ਦਾ ਵਾਅਦਾ ਕੀਤਾ ਸੀ। ਸਾਰੇ ਗਰੈਜੂਏਟ ਜਿਹੜੇ ਕਿ ਰੋਜ਼ਗਾਰ ਦਫ਼ਤਰਾਂ ਵਿੱਚ ਤਿੰਨ ਸਾਲਾਂ ਤੋਂ ਵਧੇਰੇ ਸਮੇਂ ਤੋਂ ਰਜਿਸਟਰਡ ਹਨ, ਨੂੰ 10000/- ਰੁਪਏ ਰੁਜ਼ਗਾਰ ਭੱਤਾ ਦੇਣ ਲਈ ਇਕ ਨਵੀਂ ਸਕੀਮ ਬਣਾਈ ਗਈ ਹੈ। ਉਚ ਸਿੱਖਿਆ ਅਤੇ ਕਿੱਤਾ ਮੁੱਖੀ ਕੋਰਸਾਂ ਵਿੱਚ ਪੈਰਵੀ ਲਈ ਉਹਨਾਂ ਨੂੰ 1000/- ਰੁਪਏ ਪ੍ਰਤੀ ਮਹੀਨਾ ਭੱਤਾ ਦਿੱਤਾ ਜਾਵੇਗਾ। (ਥੰਪਿੰਗ) ਇਹ ਭੱਤਾ ਉਨ੍ਹਾਂ ਸੰਸਥਾਵਾਂ ਦੁਆਰਾ ਵੰਡਿਆ ਜਾਵੇਗਾ ਜਿਥੇ ਕਿ ਬੇਰੁਜ਼ਗਾਰ ਗਰੈਜੂਏਟ ਕੋਰਸ ਕਰ ਰਹੇ ਹਨ। ਮੈਨੂੰ ਵਿਸ਼ਵਾਸ ਹੈ ਕਿ ਇਹ ਸਕੀਮ ਰਾਜ ਦੇ ਨੌਜਵਾਨਾਂ ਨੂੰ ਵਧੇਰੇ ਰੋਜ਼ਗਾਰਯੋਗ ਬਣਾਏਗੀ ਅਤੇ ਜੇਕਰ ਜ਼ਰੂਰੀ ਹੋਇਆ ਤਾਂ ਇਸ ਸਕੀਮ ਦੇ ਦਾਇਰੇ ਨੂੰ ਹੋਰ ਵਿਸਤ੍ਰਿਤ ਕੀਤਾ ਜਾਵੇਗਾ।

**ਖੇਡਾਂ ਅਤੇ ਯੁਵਕ ਸੇਵਾਵਾਂ**

**73.** ਪੰਜਾਬ ਸਰਕਾਰ ਰਾਜ ਵਿੱਚ ਖੇਡਾਂ ਦੀ ਤਰੱਕੀ ਲਈ ਸੁਹਿਰਦ ਯਤਨ ਕਰ ਰਹੀ ਹੈ। ਖਿਡਾਰੀਆਂ ਨੂੰ ਬਹੁਤ ਸਾਰੀਆਂ ਸੁਵਿਧਾਵਾਂ ਮੁਹੱਈਆ ਕਰਵਾਉਣ ਲਈ ਸਾਲ 2010 ਵਿੱਚ ਇਕ ਨਵੀਂ ਖੇਡ ਨੀਤੀ ਅਧਿਸੂਚਿਤ ਕੀਤੀ ਗਈ ਸੀ। ਵਿਭਾਗ ਨੇ ਕਾਮਨ ਵੈਲਥ ਅਤੇ ਏਸ਼ੀਅਨ ਖੇਡਾਂ 2010 ਦੇ ਮੈਡਲ ਜੇਤੂਆਂ ਨੂੰ 10 ਕਰੋੜ ਰੁਪਏ ਤੱਕ ਦੇ ਨਕਦ ਇਨਾਮਾਂ ਦੀ ਵੰਡ ਕੀਤੀ। ਸਾਲ 2010 ਵਿੱਚ ਜਲੰਧਰ ਵਿਖੇ ਇਕ ਅੰਤਰ-ਰਾਸ਼ਟਰੀ ਕਬੱਡੀ ਮੈਚ ਦਾ ਆਯੋਜਨ ਕੀਤਾ ਗਿਆ। ਨਵੰਬਰ, 2011 ਵਿੱਚ ਵਿਸ਼ਵਕੱਪ ਕਬੱਡੀ ਦਾ ਦੂਸਰਾ ਐਡੀਸ਼ਨ ਸਫ਼ਲਤਾ ਪੂਰਵਕ ਕਰਵਾਇਆ ਗਿਆ, ਜਿਸ ਵਿੱਚ 14 ਟੀਮਾਂ ਨੇ ਭਾਗ ਲਿਆ। 127 ਕਰੋੜ ਰੁਪਏ ਦੀ ਲਾਗਤ ਨਾਲ 6 ਹਾਕੀ ਸਟੇਡੀਅਮ ਅਤੇ 9 ਬਹੁਮੰਤਵੀ ਸਟੇਡੀਅਮ ਉਸਾਰੀ ਅਧੀਨ ਹਨ। ਸਾਲਾਨਾ ਯੋਜਨਾ 2012-13 ਅੰਤਰਰਾਸ਼ਟਰੀ ਪੱਧਰ ਵਾਲੀਆਂ ਖੇਡ ਬੁਨਿਆਦੀ ਢਾਂਚਾ ਸੁਵਿਧਾਵਾਂ ਮੁਹੱਈਆ

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਕਰਵਾਉਣ ਤੇ ਕੇਂਦਰਤ ਹੈ। ਵਿਭਾਗ ਲਈ ਖਰਚਾ ਬਜਟ ਨੂੰ ਸਾਲ 2011-12 ਲਈ 58 ਕਰੋੜ ਰੁਪਏ ਤੋਂ ਲਗਭਗ ਦੋ ਗੁਣਾ ਕਰਕੇ ਸਾਲ 2012-13 ਵਿੱਚ 104 ਕਰੋੜ ਰੁਪਏ ਕਰ ਦਿੱਤਾ ਗਿਆ। (ਥੰਪਿੰਗ) ਨਿਮਨ ਅਨੁਸਾਰ ਮਹੱਤਵਪੂਰਨ ਸਕੀਮਾਂ ਹਨ :-

- 40 ਕਰੋੜ ਰੁਪਏ - ਅੰਤਰ ਰਾਸ਼ਟਰੀ ਚੈਂਪੀਅਨਸ਼ਿਪਾਂ ਲਈ ਖਿਡਾਰੀਆਂ ਦੀ ਸਿਖਲਾਈ ਲਈ ਸਟੇਟ ਕਾਲਜ ਆਫ਼ ਸਪੋਰਟਸ ਜਲੰਧਰ ਦਾ ਦਰਜਾ ਵਧਾ ਕੇ ਪੰਜਾਬ ਇੰਸਟੀਚਿਊਟ ਆਫ਼ ਸਪੋਰਟਸ ਕੀਤਾ ਜਾਵੇਗਾ।
- 13 ਕਰੋੜ ਰੁਪਏ - 1233 ਪਿੰਡਾਂ ਵਿੱਚ ਖੇਡ ਮੈਦਾਨ ਵਿੱਚ ਸਹੂਲਤਾਂ ਦੇ ਵਿਕਾਸ ਲਈ ਪੰਚਾਇਤ ਯੁਵਾ ਕਰੀੜਾ ਔਰ ਖੇਲ ਅਭਿਆਨ ਸਕੀਮ ਲਈ।
- 10 ਕਰੋੜ ਰੁਪਏ - ਜ਼ਿਲ੍ਹਾ ਸਦਰ ਮੁਕਾਮਾਂ ਤੇ ਸਿੰਥੈਟਿਕ ਹਾਕੀ ਪਰਤ ਵਿਛਾਉਣ ਅਤੇ ਖੇਡਾਂ ਦੇ ਵਿਕਾਸ ਲਈ ਸਪੋਰਟਸ ਕੌਂਸਲ ਨੂੰ ਸਹਾਇਤਾ ਅਨੁਦਾਨ ਲਈ।
- 9 ਕਰੋੜ ਰੁਪਏ - ਸਾਹਿਬਜ਼ਾਦਾ ਜੁਝਾਰ ਸਿੰਘ ਦੀ ਯਾਦ ਵਿੱਚ ਜਿਮਨੇਜ਼ੀਅਮ ਦੇ ਸਾਜ਼ੋ-ਸਮਾਨ ਲਈ।
- 8 ਕਰੋੜ ਰੁਪਏ - ਸਾਹਿਬਜ਼ਾਦਾ ਜ਼ੋਰਾਵਰ ਸਿੰਘ ਦੀ ਯਾਦ ਵਿੱਚ ਖੇਡਾਂ ਦੇ ਸਾਜ਼ੋ-ਸਮਾਨ ਲਈ।
- 7 ਕਰੋੜ ਰੁਪਏ - ਖੇਡ ਸਟੇਡੀਅਮ ਦੇ ਨਵੀਨੀਕਰਣ ਅਤੇ ਖੇਡਾਂ ਦੇ ਸਾਜ਼ੋ-ਸਮਾਨ ਦੀ ਖਰੀਦ ਲਈ ਸਹਾਇਤਾ ਰਾਸ਼ੀ।
- 1.5 ਕਰੋੜ ਰੁਪਏ - ਖਿਡਾਰੀਆਂ ਲਈ ਵਜ਼ੀਫ਼ਾ

**74.** ਚੋਣ ਘੋਸ਼ਣਾ ਪੱਤਰ ਦੇ ਅਮਲ ਵਜੋਂ ਸਾਡੀ ਸਰਕਾਰ 20 ਕਰੋੜ ਰੁਪਏ ਦੀ ਲਾਗਤ ਨਾਲ ਨਵੇਂ ਜ਼ਿਲ੍ਹਿਆਂ ਫਾਜ਼ਿਲਕਾ (ਜਲਾਲਾਬਾਦ), ਪਠਾਨਕੋਟ, ਬਰਨਾਲਾ ਅਤੇ ਨਵਾਂ ਸ਼ਹਿਰ ਵਿੱਚ ਸਟੇਡੀਅਮਾਂ ਦੀ ਉਸਾਰੀ ਕਰੇਗੀ। ਸਾਡੀ ਸਰਕਾਰ ਨੌਜਵਾਨਾਂ ਵਿੱਚ ਖੇਡਾਂ ਦੀ ਤਰੱਕੀ ਲਈ ਵੀ ਵਚਨਬੱਧ ਹੈ। ਖੇਡ ਵਿਭਾਗ 13 ਖੇਡਾਂ ਵਿੱਚ ਖਿਡਾਰੀਆਂ ਦੀ ਸਾਲਾਨਾ ਗਰੇਡਿੰਗ ਕਰਦੀ ਹੈ। ਇਨ੍ਹਾਂ 13 ਖੇਡਾਂ ਵਿਚੋਂ ਹਰੇਕ 100 ਖਿਡਾਰੀਆਂ ਨੂੰ ਵਜ਼ੀਫੇ ਦੇਣ ਦੀ ਯੋਜਨਾ ਬਣਾਈ ਗਈ ਹੈ। 16 ਸਾਲ ਤੋਂ ਘੱਟ ਉਮਰ ਵਾਲੇ ਖਿਡਾਰੀਆਂ ਨੂੰ 500/- ਰੁਪਏ

ਮਾਸਿਕ ਵਜ਼ੀਫ਼ਾ ਅਤੇ 16 ਸਾਲ ਤੋਂ ਵੱਧ ਉਮਰ ਵਾਲੇ ਖਿਡਾਰੀਆਂ ਨੂੰ ਹਰੇਕ ਮਹੀਨੇ 1000/- ਰੁਪਏ ਦਿੱਤਾ ਜਾਵੇਗਾ। ਜਿਵੇਂ ਕਿ ਸਾਡੇ ਚੋਣ ਘੋਸ਼ਣਾ ਪੱਤਰ ਵਿੱਚ ਵਾਅਦੇ ਅਨੁਸਾਰ ਵਜ਼ੀਫ਼ਾ 1 ਅਪ੍ਰੈਲ, 2012 ਤੋਂ ਦਿੱਤਾ ਜਾਵੇਗਾ। ਸਾਡੀ ਸਰਕਾਰ ਨੇ ਲੰਡਨ ਵਿੱਚ ਹੋਣ ਵਾਲੀਆਂ ਓਲੰਪਿਕ ਖੇਡਾਂ ਵਿੱਚ ਗੋਲਡ, ਸਿਲਵਰ ਅਤੇ ਕਾਂਸੀ ਮੈਡਲ ਜੇਤੂਆਂ ਨੂੰ ਕ੍ਰਮਵਾਰ 2.5 ਕਰੋੜ ਰੁਪਏ, 1.50 ਕਰੋੜ ਰੁਪਏ ਅਤੇ 51 ਲੱਖ ਰੁਪਏ ਦੇ ਨਕਦ ਇਨਾਮ ਦੇਣ ਦੀ ਵੀ ਘੋਸ਼ਣਾ-ਕੀਤੀ ਹੈ। (ਥੰਪਿੰਗ)

## ਸਿਹਤ

**75.** ਸਾਡੀ ਸਰਕਾਰ ਨੇ ਹਸਪਤਾਲਾਂ ਵਿੱਚ ਡਾਕਟਰ ਅਤੇ ਪੈਰਾਮੈਡਿਕਸ, ਬਿਲਡਿੰਗਜ਼ ਅਤੇ ਮੈਡੀਕਲ ਸਾਜ਼ੋ-ਸਮਾਨ ਮੁਹੱਈਆ ਕਰਕੇ ਬੁਨਿਆਦੀ ਢਾਂਚੇ ਵਿੱਚ ਸੁਧਾਰ ਕਰਨ ਨੂੰ ਪਰਮ ਅਗੇਤ ਦਿਤੀ ਹੈ। ਸਾਲ 2012-13 ਵਿੱਚ ਸਿਹਤ ਵਿਭਾਗ ਦੁਆਰਾ ਯੋਜਨਾ ਖ਼ਰਚ ਅਧੀਨ 1369 ਕਰੋੜ ਰੁਪਏ, ਜਿਨ੍ਹਾਂ ਵਿੱਚ 260 ਕਰੋੜ ਰੁਪਏ ਪਲਾਨ ਅਤੇ 1109 ਕਰੋੜ ਰੁਪਏ ਨਾਨ ਪਲਾਨ ਯੋਜਨਾ ਅਧੀਨ ਕਰਨ ਦੀ ਤਜਵੀਜ਼ ਹੈ। ਮੁੱਖ ਸਕੀਮਾਂ ਨਿਮਨ ਅਨੁਸਾਰ ਹਨ:-

- 424 ਕਰੋੜ ਰੁਪਏ - ਪੇਂਡੂ ਵਸੋਂ ਨੂੰ ਮਿਆਰੀ ਸਿਹਤ ਮੁਹੱਈਆ ਕਰਾਉਣ ਲਈ ਜਿਸ ਵਿੱਚ ਐਨ.ਆਰ.ਐਚ.ਐਮ. ਦਾ ਕੇਂਦਰੀ ਹਿੱਸਾ ਸ਼ਾਮਲ ਹੈ।
- 21 ਕਰੋੜ ਰੁਪਏ - ਰਾਜ ਵਿੱਚ ਆਪਾਤਕਾਲੀਨ ਪ੍ਰਤੀਕ੍ਰਿਆ ਸੇਵਾਵਾਂ (108-ਐਂਬੂਲੈਂਸ ਸੇਵਾ) ਮੁਹੱਈਆ ਕਰਵਾਉਣ ਲਈ।
- 42 ਕਰੋੜ ਰੁਪਏ - ਸ਼ਹਿਰੀ ਸਿਹਤ ਬੁਨਿਆਦੀ ਢਾਂਚੇ ਨੂੰ ਮਜ਼ਬੂਤ ਕਰਨ ਲਈ।
- 30 ਕਰੋੜ ਰੁਪਏ - ਸੀ.ਐਮ.ਕੈਂਸਰ ਰਾਹਤ ਫੰਡ ਅਧੀਨ ਕੈਂਸਰ ਦੇ ਮਰੀਜ਼ਾਂ ਦੇ ਇਲਾਜ ਲਈ।
- 20 ਕਰੋੜ ਰੁਪਏ - ਮਾਤਾ ਕੁਸ਼ੱਲਿਆ ਸਕੀਮ ਅਧੀਨ ਸਰਕਾਰੀ ਹਸਪਤਾਲਾਂ ਵਿੱਚ ਜਣੇਪਿਆਂ ਲਈ ਸਾਰੀਆਂ ਮਹਿਲਾਵਾਂ ਨੂੰ 1000/- ਰੁਪਏ ਦਾ ਨਕਦ ਭੱਤਾ ਮੁਹੱਈਆ ਕਰਾਉਣ ਲਈ।
- 69 ਕਰੋੜ ਰੁਪਏ - ਪੰਜ ਮੁੱਖ ਜ਼ਿਲ੍ਹਿਆਂ ਅਰਥਾਤ ਅੰਮ੍ਰਿਤਸਰ, ਜਲੰਧਰ, ਲੁਧਿਆਣਾ, ਪਟਿਆਲਾ ਅਤੇ ਬਠਿੰਡਾ ਵਿੱਚ ਗਾਇਨੀ ਅਤੇ

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਬੱਚਾ ਵਾਰਡਾਂ ਦੇ ਨਵੀਨੀਕਰਣ ਲਈ।

- 60 ਕਰੋੜ ਰੁਪਏ - ਸਾਰੇ ਸਰਕਾਰੀ ਹਸਪਤਾਲਾਂ ਵਿੱਚ ਸਾਰੇ ਮਰੀਜ਼ਾਂ ਨੂੰ ਜ਼ਰੂਰੀ ਜੈਨਰਿਕ ਦਵਾਈਆਂ ਮੁਫ਼ਤ ਮੁਹੱਈਆ ਕਰਾਉਣ ਲਈ।
- 5 ਕਰੋੜ ਰੁਪਏ - ਰਾਜ ਵਿੱਚ ਖੁਰਾਕ ਅਤੇ ਦਵਾ ਪ੍ਰਬੰਧਨ/ਪ੍ਰਸ਼ਾਸ਼ਨ ਦੀ ਸਥਾਪਨਾ ਲਈ।

**76.** ਸਾਡੀ ਸਰਕਾਰ ਨੇ ਸਾਲ 2009 ਵਿੱਚ ਇਕ ਦਹਾਕੇ ਤੋਂ ਭਰਤੀਆਂ ਤੇ ਲੱਗੀ ਰੋਕ ਨੂੰ ਖਤਮ ਕਰ ਦਿੱਤਾ ਸੀ। ਪਿਛਲੇ ਤਿੰਨ ਸਾਲਾਂ ਦੇ ਦੌਰਾਨ 700 ਤੋਂ ਵੱਧ ਡਾਕਟਰਾਂ ਅਤੇ 3800 ਪੈਰਾ-ਮੈਡੀਕਲ ਦੀ ਭਰਤੀ ਅਤੇ ਨਿਯੁਕਤੀਆਂ ਕੀਤੀਆਂ ਗਈਆਂ ਸਨ। 1300 ਡਾਕਟਰਾਂ ਅਤੇ 2900 ਪੈਰਾ ਮੈਡੀਕਲ ਭਰਤੀ ਤਕਰੀਬਨ ਅੰਤਿਮ ਪੜਾਅ ਤੇ ਹੈ ਅਤੇ ਨਿਯੁਕਤੀ ਪੱਤਰ ਜਾਰੀ ਕੀਤੇ ਜਾ ਰਹੇ ਹਨ। ਸਾਡੀ ਸਰਕਾਰ ਹਰੇਕ ਸਾਲ ਡਾਕਟਰਾਂ ਅਤੇ ਪੈਰਾ ਮੈਡੀਕਲ ਵਰਕਰਜ਼ ਦੀ ਰੈਗੂਲਰ ਭਰਤੀ ਕਰਨ ਲਈ ਵਚਨਬੱਧ ਹੈ। ਸਾਲ 2010 ਵਿੱਚ ਮਾਪਦੰਡਾਂ ਅਨੁਸਾਰ ਸਿਹਤ ਸੰਸਥਾਵਾਂ ਦੀ ਉਸਾਰੀ ਅਤੇ ਦਰਜਾ ਵਧਾਉਣ ਲਈ 350 ਕਰੋੜ ਰੁਪਏ ਦੀ ਇਕ ਵਿਸਤ੍ਰਿਤ ਯੋਜਨਾ ਸ਼ੁਰੂ ਕੀਤੀ ਗਈ ਹੈ ਅਤੇ 2 ਨਵੇਂ ਜ਼ਿਲ੍ਹਾ ਹਸਪਤਾਲਾਂ, 7 ਨਵੇਂ ਸਬਡਵੀਜ਼ਨਲ ਹਸਪਤਾਲਾਂ ਅਤੇ 31 ਕਮਿਊਨਿਟੀ ਸਿਹਤ ਕੇਂਦਰਾਂ ਦੀ ਉਸਾਰੀ ਅਤੇ ਦਰਜਾ ਵਧਾਉਣ ਦਾ ਕਾਰਜ ਤਕਰੀਬਨ ਮੁਕੰਮਲ ਹੋ ਚੁੱਕਾ ਹੈ। ਭਾਰਤ ਸਰਕਾਰ ਨੇ ਆਪਣੀ ਚੌਥੀ ਸਾਂਝੀ ਰਿਵਿਊ ਮਿਸ਼ਨ ਰਿਪੋਰਟ ਵਿੱਚ ਰਾਜ ਨੂੰ ਸ਼ਾਨਦਾਰ ਸਿਹਤ ਬੁਨਿਆਦੀ ਢਾਂਚਾ ਦੇ ਦਰਜੇ ਵਜੋਂ ਇਕ ਨੰਬਰ ਤੇ ਰੱਖਿਆ ਹੈ।

**77.** ਰਾਜ ਸਰਕਾਰ ਨੇ ਮਹੱਤਵਪੂਰਨ ਸਿਹਤ ਸੂਚਕਾਂ ਦੇ ਸਬੰਧ ਵਿੱਚ ਪ੍ਰਭਾਵਕਾਰੀ ਕਾਰਗੁਜ਼ਾਰੀ ਦਰਸਾਈ ਹੈ। ਬਾਲ ਮ੍ਰਿਤੂ ਦਰ (ਆਈ.ਐਮ.ਆਰ.) ਸਾਲ 2006 ਵਿੱਚ 44 ਦੇ ਮੁਕਾਬਲੇ ਸਾਲ 2010 ਵਿੱਚ ਘੱਟ ਕੇ 34 ਤੇ ਆ ਗਿਆ ਹੈ। ਸਾਲ 2009 ਵਿੱਚ ਇਹ 38 ਦੇ ਮੁਕਾਬਲੇ ਸਾਲ 2010 ਵਿੱਚ ਪੂਰੇ 4 ਅੰਕ ਘਟ ਕੇ 34 ਰਹਿ ਗਿਆ। ਪੇਂਡੂ ਆਈ.ਐਮ.ਆਰ. ਵਿੱਚ ਇਹ ਪ੍ਰਭਾਵਸ਼ਾਲੀ ਗਿਰਾਵਟ ਨਾਲ 42 ਤੋਂ ਘੱਟ ਕੇ 37 ਹੋ ਗਈ। ਪੂਰੇ ਦੇਸ਼ ਵਿੱਚ ਕੇਵਲ 4 ਅਜਿਹੇ ਰਾਜ ਹਨ ਜਿਥੇ ਮਹੱਤਵਪੂਰਣ ਗਿਰਾਵਟ ਆਈ ਹੈ। ਸਾਲ 2004-06 ਵਿੱਚ ਐਮ.ਐਮ.ਆਰ. ਵਿੱਚ ਗਿਰਾਵਟ ਸਾਲ 2004-06 ਵਿੱਚ 192 ਤੋਂ ਘੱਟ ਕੇ 2007-09 ਵਿੱਚ 172 ਹੋ ਗਈ ਹੈ। ਬਾਲ ਲਿੰਗ ਦਰ ਵਿੱਚ

ਸਾਲ 2001 ਵਿੱਚ 798 ਦੇ ਮੁਕਾਬਲੇ ਸਾਲ 2011 ਵਿੱਚ 846 ਦਾ ਮਹੱਤਵਪੂਰਨ ਵਾਧਾ ਹੋਇਆ ਹੈ।

**78.** ਰਾਜ ਵਿੱਚ ਐਨ.ਆਰ.ਐਚ.ਐਮ. ਪ੍ਰੋਗਰਾਮ ਨੂੰ ਸਫਲਤਾ ਪੂਰਵਕ ਢੰਗ ਨਾਲ ਲਾਗੂ ਕੀਤਾ ਜਾ ਰਿਹਾ ਹੈ। ਸਾਲ 2011-12 ਵਿੱਚ ਵਰਤੋਂ ਸੀਮਾ 117 ਫ਼ੀ ਸਦ ਤੱਕ ਵਧ ਗਈ। ਇਸ ਮਹੱਤਵਪੂਰਨ ਸਕੀਮ ਲਈ ਖ਼ਰਚਾ ਸਾਲ 2011-12 ਵਿੱਚ 325 ਕਰੋੜ ਰੁਪਏ ਦੇ ਮੁਕਾਬਲੇ ਸਾਲ 2012-13 ਵਿੱਚ ਵਧਾ ਕੇ 424 ਕਰੋੜ ਰੁਪਏ ਕਰ ਦਿੱਤਾ ਗਿਆ ਹੈ। ਵਿਭਾਗ ਮਾਂ ਅਤੇ ਬੱਚੇ ਦੀ ਸਿਹਤ ਤੇ ਧਿਆਨ ਦੇਣਾ ਨਿਰੰਤਰ ਜਾਰੀ ਰਖੇਗਾ। ਸਾਰੇ ਸਰਕਾਰੀ ਹਸਪਤਾਲਾਂ ਵਿੱਚ ਜਣੇਪੇ ਨੂੰ ਸਾਰਿਆਂ ਪੱਖਾਂ ਤੋਂ ਮੁਫ਼ਤ ਕੀਤਾ ਗਿਆ ਸੀ ਅਰਥਾਤ ਮੁਫ਼ਤ ਆਵਾਜਾਈ, ਮੁਫ਼ਤ ਦਵਾਈਆਂ ਅਤੇ ਮੁਫ਼ਤ ਇਲਾਜ ਪ੍ਰਦਾਨ ਕੀਤਾ ਜਾਂਦਾ ਹੈ। ਇਸ ਤੋਂ ਇਲਾਵਾ ਰਾਜ ਸਰਕਾਰ ਨੇ ਰਾਜ ਦੁਆਰਾ ਦਿੱਤੀ ਜਾ ਰਹੀ ਸਹਾਇਤਾ ਅਧੀਨ ਮਾਤਾ ਕੁਸ਼ੱਲਿਆ ਸਕੀਮ ਅਧੀਨ ਸਾਰੀਆਂ ਔਰਤਾਂ ਨੂੰ ਸਰਕਾਰੀ ਹਸਪਤਾਲਾਂ ਵਿੱਚ ਜਣੇਪੇ ਨੂੰ ਪ੍ਰੋਤਸਾਹਿਤ ਕਰਨ ਲਈ 1000/- ਰੁਪਏ ਦੀ ਪ੍ਰੇਰਕ ਨਕਦ ਰਾਸ਼ੀ ਮੁਹੱਈਆ ਕਰਵਾਈ ਗਈ ਹੈ। ਇਸ ਸਕੀਮ ਲਈ ਲਾਗਤ 2011-12 ਵਿੱਚ 16 ਕਰੋੜ ਰੁਪਏ ਤੋਂ ਵਧਾ ਕੇ 2012-13 ਵਿੱਚ 20 ਕਰੋੜ ਰੁਪਏ ਕਰ ਦਿੱਤੀ ਗਈ ਹੈ। ਪੰਜ ਮੁੱਖ ਜ਼ਿਲ੍ਹਾ ਹਸਪਤਾਲਾਂ ਵਿੱਚ 69 ਕਰੋੜ ਰੁਪਏ ਦੀ ਲਾਗਤ ਨਾਲ ਗਾਇਨੀ ਅਤੇ ਬੱਚਾ ਵਾਰਡਾਂ ਦਾ ਨਵੀਨੀਕਰਨ ਕੀਤਾ ਜਾਵੇਗਾ। ਇਸ ਤੋਂ ਇਲਾਵਾ ਸਿੱਕ ਨਿਓ-ਨੇਟਲ ਕੇਅਰ ਯੂਨਿਟ (ਐਸ.ਐਨ.ਸੀ.ਯੂਜ਼) ਸਾਰੇ ਜ਼ਿਲ੍ਹਾ ਹਸਪਤਾਲਾਂ ਵਿੱਚ ਸਥਾਪਿਤ ਕੀਤੇ ਜਾਣਗੇ। ਸਾਰੇ ਪੀ.ਐਚ.ਸੀ. ਅਤੇ ਸਾਰੇ ਸੀ.ਐਚ.ਸੀਜ਼ ਵਿੱਚ ਬੱਚਾ ਸੰਭਾਲ ਯੂਨਿਟਾਂ (ਐਨ.ਬੀ.ਸੀ.ਯੂ.) ਅਤੇ ਨਵ ਜੰਮੇ ਸਾਵਾਂਕਰਣ ਯੂਨਿਟ (ਐਨ.ਬੀ.ਐਸ.ਯੂਜ਼) ਹੋਣਗੇ।

**79.** ਰਾਜ ਸਰਕਾਰ ਨੇ ਪੰਜਾਬ ਦੇ ਲੋਕਾਂ ਨੂੰ ਵਾਰਾ ਖਾਣ ਯੋਗ ਸਿਹਤ ਸੇਵਾਵਾਂ ਮੁਹੱਈਆ ਕਰਾਉਣ ਲਈ ਕਈ ਉਪਰਾਲੇ ਕੀਤੇ ਹਨ। ਐਮਰਜੈਂਸੀ ਮੈਡੀਕਲ ਰਿਸਪਾਂਸ ਸਿਸਟਮ ਜਿਸ ਵਿੱਚ ਸਾਜ਼ੋ-ਸਮਾਨ ਨਾਲ ਲੈਸ 240 ਐਂਬੂਲੈਂਸਾਂ (108-ਐਂਬੂਲੈਂਸ ਸੇਵਾਵਾਂ) ਅਪ੍ਰੈਲ, 2011 ਵਿੱਚ 68 ਕਰੋੜ ਰੁਪਏ ਦੀ ਲਾਗਤ ਨਾਲ ਸ਼ੁਰੂ ਕੀਤੀਆਂ ਗਈਆਂ ਹਨ। ਇਹਨਾਂ ਐਂਬੂਲੈਂਸਾਂ ਲਈ ਆਵਰਤਕ ਖਰਚਿਆਂ ਲਈ ਰਾਜ ਦੇ ਹਿੱਸੇ ਵਜੋਂ 21 ਕਰੋੜ ਦੀ ਰਕਮ ਮਖ਼ਸੂਸ ਕੀਤੀ ਗਈ ਹੈ। ਹੋਰ ਅਜਿਹੇ ਕਦਮ ਜਿਨ੍ਹਾਂ ਵਿੱਚ ਸਰਕਾਰੀ ਹਸਪਤਾਲਾਂ ਵਿੱਚ ਗਰੀਬੀ ਰੇਖਾ ਤੋਂ ਹੇਠਾਂ (ਬੀ.ਪੀ.ਐਲ.) ਪਰਿਵਾਰਾਂ ਦਾ ਮੁਫ਼ਤ ਇਲਾਜ, 30000/- ਰੁਪਏ ਤੱਕ ਦਾ 5.23 ਲੱਖ ਬੀ.ਪੀ.ਐਲ. ਪਰਿਵਾਰਾਂ ਨੂੰ ਬੀਮਾ

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਸੁਰੱਖਿਆ ਅਤੇ ਕੈਂਸਰ, ਥੈਲਸੀਮੀਆ ਅਤੇ ਜਮਾਂਦਰੂ ਦਿਲ ਦੀ ਬਿਮਾਰੀ ਲਈ ਸਕੂਲੀ ਵਿਦਿਆਰਥੀਆਂ ਦਾ ਮੁਫ਼ਤ ਇਲਾਜ ਸ਼ਾਮਿਲ ਹੈ। ਹੁਣ ਤੱਕ ਸਰਕਾਰੀ ਹਸਪਤਾਲਾਂ ਵਿਚੋਂ ਸਿਰਫ਼ ਗਰੀਬ ਮਰੀਜ਼ਾਂ ਨੂੰ ਹੀ ਮੁਫ਼ਤ ਦਵਾਈਆਂ ਦਿੱਤੀਆਂ ਜਾਂਦੀਆਂ ਸਨ। ਹੁਣ ਸਾਰੇ ਸਰਕਾਰੀ ਹਸਪਤਾਲਾਂ ਵਿੱਚ ਸਾਰੇ ਮਰੀਜ਼ਾਂ ਨੂੰ ਮੁਫ਼ਤ ਜ਼ਰੂਰੀ ਜੈਨਰਿਕ ਦਵਾਈਆਂ ਮੁਹੱਈਆ ਕਰਾਉਣ ਦੀ ਯੋਜਨਾ ਬਣਾਈ ਗਈ ਹੈ। ਇਸ ਨਵੀਂ ਸਕੀਮ ਲਈ 60 ਕਰੋੜ ਰੁਪਏ ਦੀ ਰਕਮ ਮਖ਼ਸੂਸ ਕੀਤੀ ਗਈ ਹੈ ਜਿਸ ਨਾਲ ਹਰ ਸਾਲ ਸਰਕਾਰੀ ਹਸਪਤਾਲਾਂ ਵਿੱਚ ਆਉਂਦੇ 156 ਲੱਖ ਮਰੀਜ਼ਾਂ ਨੂੰ ਲਾਭ ਮਿਲੇਗਾ।

**80.** ਰਾਜ ਸਰਕਾਰ ਨੇ ਕੈਂਸਰ ਦੇ ਮਰੀਜ਼ਾਂ ਨੂੰ ਇਲਾਜ ਲਈ ਕੁਝ ਠੋਸ ਉਪਾਅ ਕੀਤੇ ਹਨ। ਕੈਂਸਰ ਦੇ ਮਰੀਜ਼ਾਂ ਨੂੰ 1.5 ਲੱਖ ਰੁਪਏ ਦੀ ਸਹਾਇਤਾ ਦੇਣ ਲਈ ਕੈਂਸਰ ਦੇ ਮਰੀਜ਼ਾਂ ਲਈ ਸਾਲ 2010-11 ਵਿੱਚ ਮੁੱਖ ਮੰਤਰੀ ਰਿਲੀਫ ਫੰਡ ਦੀ ਸਥਾਪਨਾ ਕੀਤੀ ਗਈ ਸੀ ਅਤੇ ਇਸ ਸਕੀਮ ਲਈ ਮੌਜੂਦਾ ਸਾਲ ਵਿੱਚ 30 ਕਰੋੜ ਰੁਪਏ ਦਾ ਵਾਧਾ ਕੀਤਾ ਗਿਆ। ਇਸ ਸਕੀਮ ਤੋਂ 2300 ਤੋਂ ਵੱਧ ਮਰੀਜ਼ਾਂ ਨੇ ਪਹਿਲਾਂ ਹੀ ਲਾਭ ਪ੍ਰਾਪਤ ਕੀਤਾ ਹੈ। ਇਸ ਬਿਮਾਰੀ ਨੂੰ ਇਤਲਾਹ ਦੇਣ ਯੋਗ ਬਣਾਇਆ ਗਿਆ ਸੀ ਅਤੇ ਕੈਂਸਰ ਦੇ ਸਾਰੇ ਮਰੀਜ਼ਾਂ ਦੀ ਰਜਿਸਟ੍ਰੇਸ਼ਨ ਲਈ ਸਰਕਾਰੀ ਮੈਡੀਕਲ ਕਾਲਜ, ਪਟਿਆਲਾ ਵਿਖੇ ਕੇਂਦਰੀ ਸਥਾਨ ਨਿਸ਼ਚਿਤ ਕੀਤਾ ਗਿਆ ਸੀ। ਬਾਬਾ ਫਰੀਦ ਯੂਨੀਵਰਸਿਟੀ, ਫਰੀਦਕੋਟ ਵਿਖੇ ਇਕ ਕੈਂਸਰ ਡਾਇਅਗਨੋਸਿਸ ਅਤੇ ਟਰੀਟਮੈਂਟ ਸੈਂਟਰ ਸਥਾਪਿਤ ਕੀਤਾ ਜਾ ਰਿਹਾ ਹੈ ਅਤੇ ਚਾਲੂ ਸਾਲ ਅਧੀਨ ਵਧੀਕ ਕੇਂਦਰੀ ਸਹਾਇਤਾ ਵਜੋਂ 60 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ।(ਥੰਪਿੰਗ) ਸਾਰੇ ਤਿੰਨਾਂ ਮੈਡੀਕਲ ਕਾਲਜਾਂ ਵਿੱਚ ਆਨਕੋਲੋਜੀ ਵਿਭਾਗਾਂ ਨੂੰ ਅਪਗ੍ਰੇਡ ਕੀਤਾ ਗਿਆ ਹੈ ਅਤੇ ਬਠਿੰਡਾ, ਮਾਨਸਾ ਅਤੇ ਹੁਸ਼ਿਆਰਪੁਰ ਤਿੰਨ ਜ਼ਿਲ੍ਹਿਆਂ ਵਿੱਚ ਕੈਂਸਰ ਕੰਟਰੋਲ ਪ੍ਰੋਗਰਾਮ ਸ਼ੁਰੂ ਕੀਤਾ ਗਿਆ ਹੈ। ਸਾਲ 2012-13 ਵਿੱਚ ਤਿੰਨ ਹੋਰ ਜ਼ਿਲ੍ਹਿਆਂ ਨੂੰ ਇਸ ਵਿੱਚ ਸ਼ਾਮਲ ਕੀਤਾ ਗਿਆ ਹੈ।

**81.** ਰਾਜ ਸਰਕਾਰ ਦਵਾਈਆਂ ਦੀ ਵਧ ਰਹੀ ਦੁਰਵਰਤੋਂ ਦੀ ਮੁਸ਼ਕਲ ਅਤੇ ਖਾਧ ਪਦਾਰਥਾਂ ਦੀ ਮਿਲਾਵਟ ਵਿੱਚ ਵਧ ਰਹੇ ਕੇਸਾਂ ਲਈ ਸੁਚੇਤ ਹੈ। ਦਵਾਈ ਐਕਟ ਅਤੇ ਖੁਰਾਕ ਸੁਰੱਖਿਆ ਐਕਟ ਨੂੰ ਹੋਰ ਜ਼ਿਆਦਾ ਪ੍ਰਭਾਵਸ਼ਾਲੀ ਢੰਗ ਨਾਲ ਲਾਗੂ ਕਰਨ ਲਈ ਰਾਜ ਵਿੱਚ ਇਕ ਨਵਾਂ ਖੁਰਾਕ ਅਤੇ ਦਵਾਈ ਪ੍ਰਬੰਧਨ

ਵਿਭਾਗ ਦੀ ਸਥਾਪਨਾ ਕੀਤੀ ਜਾ ਰਹੀ ਹੈ। ਇਕ ਨਵੀਂ ਪਲਾਨ ਯੋਜਨਾ ਰਾਜ ਵਿੱਚ ਖੁਰਾਕ ਅਤੇ ਦਵਾਈ ਪ੍ਰਬੰਧ ਦੀ ਸਥਾਪਨਾ ਕਰਨ ਲਈ ਡੀ.ਐਚ.ਐਸ. 26 ਨੂੰ ਚਾਲੂ ਵਿੱਤੀ ਸਾਲ ਵਿੱਚ 5.00 ਕਰੋੜ ਰੁਪਏ ਦੀ ਲਾਗਤ ਨਾਲ ਸ਼ਾਮਲ ਕੀਤਾ ਗਿਆ ਹੈ।

## ਮੈਡੀਕਲ ਸਿੱਖਿਆ

**82.** ਸਾਲ 2011-12 ਵਿੱਚ 132 ਕਰੋੜ ਰੁਪਏ ਦੇ ਖ਼ਰਚ ਦੇ ਮੁਕਾਬਲੇ ਸਾਲ 2012-13 ਵਿੱਚ 198 ਕਰੋੜ ਰੁਪਏ ਦਾ ਵਾਧਾ ਕੀਤਾ ਗਿਆ। ਮਹੱਤਵਪੂਰਨ ਪ੍ਰਾਜੈਕਟ ਹੇਠ ਲਿਖੇ ਹਨ :

- 60 ਕਰੋੜ ਰੁਪਏ - ਬਠਿੰਡਾ ਵਿਖੇ ਕੈਂਸਰ ਡਾਇਆਗਨੋਸਿਟਕ ਅਤੇ ਟਰੀਟਮੈਂਟ ਸੈਂਟਰ ਲਈ ਵਧੀਕ ਕੇਂਦਰੀ ਸਹਾਇਤਾ।
- 78 ਕਰੋੜ ਰੁਪਏ - 3 ਮੈਡੀਕਲ ਕਾਲਜਾਂ/2 ਡੈਂਟਲ ਕਾਲਜਾਂ ਦਾ ਦਰਜਾ ਵਧਾਉਣ ਲਈ।
- 35 ਕਰੋੜ ਰੁਪਏ - ਬਾਬਾ ਫ਼ਰੀਦ ਯੂਨੀਵਰਸਿਟੀ ਆਫ ਹੈਲਥ ਸਾਇੰਸਿਜ਼ ਲਈ।
- 12 ਕਰੋੜ ਰੁਪਏ - ਹੁਸ਼ਿਆਰਪੁਰ ਵਿਖੇ ਗੁਰੂ ਰਵਿਦਾਸ ਆਯੂਰਵੈਦਿਕ ਯੂਨੀਵਰਸਿਟੀ ਲਈ।

## ਸ਼ਹਿਰੀ ਵਿਕਾਸ

**83.** ਪੰਜਾਬ ਰਾਜ ਦਾ ਤੇਜ਼ੀ ਨਾਲ ਸ਼ਹਿਰੀਕਰਣ ਹੋਇਆ ਹੈ। ਰਾਜ ਦੀ ਸ਼ਹਿਰੀ ਵਸੋਂ ਵਿੱਚ ਸਾਲ 2001 ਵਿੱਚ 34 ਫ਼ੀ ਸਦ ਦੇ ਮੁਕਾਬਲੇ ਸਾਲ 2011 ਵਿੱਚ 38 ਫ਼ੀ ਸਦ ਦਾ ਵਾਧਾ ਹੋਇਆ ਹੈ। ਨਵੀਆਂ ਸ਼ਹਿਰੀ ਯੋਜਨਾਬੰਦੀ ਮਾਪਦੰਡ ਜੋ ਕਿ ਅੰਤਰ ਰਾਸ਼ਟਰੀ ਮਿਆਰਾਂ ਦੇ ਅਨੁਰੂਪ ਹਨ, ਨੂੰ ਪਹਿਲਾਂ ਹੀ ਅਧਿਸੂਚਿਤ ਕੀਤਾ ਗਿਆ ਹੈ ਅਤੇ ਸਾਰੇ ਸ਼ਹਿਰਾਂ ਦੇ ਮਾਸਟਰ ਪਲਾਨਾਂ ਦੀ ਤਿਆਰੀ ਲਈ ਇਕ ਪ੍ਰੋਗਰਾਮ ਦੀ ਸ਼ੁਰੂਆਤ ਕੀਤੀ ਗਈ ਹੈ। 31 ਸ਼ਹਿਰਾਂ ਦੇ ਮਾਸਟਰ ਪਲਾਨਾਂ ਨੂੰ ਅੰਤਿਮ ਰੂਪ ਦੇ ਦਿਤਾ ਗਿਆ ਹੈ ਅਤੇ 41 ਹੋਰ ਸ਼ਹਿਰਾਂ ਦੇ ਮਾਸਟਰ ਪਲਾਨ ਤਿਆਰੀ ਅਧੀਨ ਹਨ। ਹਾਲ ਹੀ ਵਿੱਚ ਇਸ ਕੰਮ ਨੂੰ ਤੇਜ਼ੀ ਨਾਲ ਨਿਪਟਾਉਣ ਲਈ ਸ਼ਹਿਰੀ ਅਤੇ ਦਿਹਾਤੀ ਯੋਜਨਾ ਅਧਿਕਾਰੀ ਦੀਆਂ ਅਤੇ ਹੋਰ ਅਮਲੇ ਦੀਆਂ 137 ਨਵੀਆਂ ਆਸਾਮੀਆਂ ਰਚੀਆਂ ਗਈਆਂ ਹਨ।

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

**84.** ਸਥਾਨਕ ਸਰਕਾਰ ਵਿਭਾਗ ਨੇ 8635 ਕਰੋੜ ਰੁਪਏ ਦੀ ਲਾਗਤ ਨਾਲ ਮਿਉਂਸਿਪਲ ਖੇਤਰਾਂ ਵਿੱਚ 100% ਜਲ ਸਪਲਾਈ, ਸੀਵਰੇਜ਼ ਜਲ ਸ਼ੁੱਧੀਕਰਣ ਪਲਾਂਟ ਅਤੇ ਹੋਰ ਸਿਹਤ ਸੇਵਾਵਾਂ ਲਈ ਵਿਸਤ੍ਰਿਤ ਯੋਜਨਾਵਾਂ ਉਲੀਕੀਆਂ ਹਨ। ਕੇਂਦਰ ਸਰਕਾਰ, ਰਾਜ ਫ਼ੰਡ, ਯੂ.ਐਲ.ਬੀ., ਪੀ.ਆਈ.ਡੀ.ਬੀ. ਅਤੇ ਸਥਾਨਕ ਅਥਾਰਟੀਆਂ ਦੀ ਸਹਾਇਤਾ ਨਾਲ ਪਹਿਲਾਂ ਹੀ 3579 ਕਰੋੜ ਰੁਪਏ ਦੀ ਵਿਵਸਥਾ ਕੀਤੀ ਜਾ ਚੁੱਕੀ ਹੈ। ਸਾਡੇ ਚੋਣ ਮੈਨੀਫੈਸਟੋ ਵਿੱਚ ਕੀਤੇ ਗਏ ਵਾਅਦੇ ਅਨੁਸਾਰ ਬਿਆਸ, ਸਤਲੁਜ ਅਤੇ ਘੱਗਰ ਦੇ ਕਿਨਾਰੇ ਤੇ ਸਥਿਤ 45 ਸ਼ਹਿਰਾਂ ਵਿੱਚ ਪਹਿਲਾਂ ਹੀ ਕੰਮ ਸ਼ੁਰੂ ਹੋ ਚੁੱਕਾ ਹੈ। ਰਾਸ਼ਟਰੀ ਦਰਿਆ ਬਚਾਓ ਪ੍ਰਾਜੈਕਟ ਅਧੀਨ 11 ਸ਼ਹਿਰ ਅਤੇ ਰਾਜ ਪ੍ਰਾਜੈਕਟ ਅਧੀਨ 34 ਸ਼ਹਿਰਾਂ ਨੂੰ ਅਪਣਾਇਆ ਗਿਆ ਹੈ। ਸਿੰਚਾਈ ਮੰਤਵਾਂ ਲਈ ਸੋਧੇ ਪਾਣੀ ਦੀ ਵਰਤੋਂ ਕੀਤੀ ਜਾਵੇਗੀ ਜਿਸ ਲਈ ਕਿ ਸਿੰਚਾਈ ਅਤੇ ਭੋਂ ਸੰਭਾਲ ਦੇ ਬਜਟ ਮੱਦ ਅਧੀਨ 125 ਕਰੋੜ ਰੁਪਏ ਮਖ਼ਸੂਸ ਕੀਤੇ ਗਏ ਹਨ।

**85.** ਨਗਰ ਨਿਗਮ, ਅੰਮ੍ਰਿਤਸਰ ਸ਼ਹਿਰ ਵਿੱਚ ਇਕ ਜਨਤਕ ਰੈਪਿਡ ਟ੍ਰਾਂਸਪੋਰਟ ਪ੍ਰਣਾਲੀ ਦਾ ਵਿਕਾਸ ਕਰ ਰਿਹਾ ਹੈ। ਇਸ 198 ਕਰੋੜ ਰੁਪਏ ਦੇ ਸਿਸਟਮ ਲਈ ਅਲਟਰਾ ਫੇਅਰਵੁੱਡ ਪ੍ਰਾਈਵੇਟ ਲਿਮਿਟਡ, ਸਿੰਘਾਪੁਰ ਨਾਲ ਇਕ ਐਗਰੀਮੈਂਟ ਪਹਿਲਾਂ ਹੀ ਸਹੀਬੱਧ ਹੋ ਚੁੱਕਾ ਹੈ। ਬਿਨਾਂ ਡਰਾਈਵਰ ਦੇ 7 ਵਾਹਨ (ਪਾਡ ਕੈਬਜ਼) ਇਕ ਡੈਡੀਕੇਟਿਡ ਐਲੀਵੇਟਿਡ ਪਾਥਵੇਅ, ਜੋ ਸ਼ਹਿਰ ਦੇ 7 ਪ੍ਰਮੁੱਖ ਸਥਾਨਾਂ, ਜਿਸ ਵਿੱਚ ਬੱਸ ਸਟੈਂਡ, ਰੇਲਵੇ ਸਟੇਸ਼ਨ ਅਤੇ ਸ੍ਰੀ ਹਰਿਮੰਦਰ ਸਾਹਿਬ ਸ਼ਾਮਲ ਹਨ, ਤੇ ਚੱਲਣਗੇ। ਪ੍ਰਾਜੈਕਟ ਢਾਈ ਸਾਲ ਅਰਥਾਤ ਦਸੰਬਰ, 2014 ਤੱਕ ਮੁਕੰਮਲ ਹੋ ਜਾਣ ਦੀ ਉਮੀਦ ਹੈ।

**86.** ਸ਼ਹਿਰੀ ਵਿਕਾਸ ਲਈ ਸਾਲ 2012-13 ਵਿੱਚ 470 ਕਰੋੜ ਰੁਪਏ ਲਾਗਤ ਖ਼ਰਚ ਲਈ ਰੱਖੇ ਗਏ ਹਨ। ਮਹੱਤਵਪੂਰਨ ਯੋਜਨਾਵਾਂ ਹੇਠ ਅਨੁਸਾਰ ਹਨ :-

- 60 ਕਰੋੜ ਰੁਪਏ - ਰਾਸ਼ਟਰੀ ਦਰਿਆ ਬਚਾਓ ਪ੍ਰੋਗਰਾਮ
- 50 ਕਰੋੜ ਰੁਪਏ - ਅੰਮ੍ਰਿਤਸਰ ਸੀਵਰੇਜ ਪ੍ਰਾਜੈਕਟ ਲਈ (ਜੇ ਆਈ ਸੀ ਏ)
- 50 ਕਰੋੜ ਰੁਪਏ - ਕਈ ਸ਼ਹਿਰਾਂ ਵਿੱਚ ਜਲ ਸਪਲਾਈ, ਸੀਵਰੇਜ ਅਤੇ ਐਸ.ਟੀ.ਪੀ. ਸਥਾਪਿਤ ਕਰਨ ਲਈ ਮੁਹੱਈਆ ਕਰਨ ਲਈ

- 106 ਕਰੋੜ ਰੁਪਏ - ਜੇ.ਐਨ.ਐਨ.ਯੂ.ਆਰ.ਐਮ. ਲਈ
- 30 ਕਰੋੜ ਰੁਪਏ - ਰਾਜੀਵ ਆਵਾਸ ਯੋਜਨਾ ਲਈ
- 100 ਕਰੋੜ ਰੁਪਏ - ਐਸ.ਟੀ.ਪੀਜ਼ ਲਈ ਨਾਬਾਰਡ ਤੋਂ ਅਤੇ ਸਿੰਜਾਈ ਲਈ ਸੋਧੇ ਗਏ ਪਾਣੀ ਦੀ ਵਰਤੋਂ ਲਈ ਬੁਨਿਆਦੀ ਢਾਂਚੇ ਦੇ ਨਿਰਮਾਣ ਲਈ

**ਸੈਨਿਕ ਭਲਾਈ ਸੇਵਾਵਾਂ**

**87.** ਵਿੱਤੀ ਸਾਲ 2011-12 ਵਿੱਚ ਪ੍ਰਵਾਨਿਤ 13 ਕਰੋੜ ਰੁਪਏ ਦੇ ਮੁਕਾਬਲੇ ਸਾਲ 2012-13 ਦੀ ਸਲਾਨਾ ਯੋਜਨਾ ਵਿੱਚ 24 ਕਰੋੜ ਰੁਪਏ ਸੈਨਿਕ ਭਲਾਈ ਸੇਵਾਵਾਂ ਲਈ ਹੇਠ ਲਿਖੇ ਪ੍ਰੋਗਰਾਮਾਂ ਅਨੁਸਾਰ ਰਾਖਵੇਂ ਰੱਖੇ ਗਏ ਹਨ :-

- 5 ਕਰੋੜ ਰੁਪਏ - ਪੁਰਾਣੇ/ਨਵੇਂ ਸੈਨਿਕ ਰੈਸਟ ਹਾਊਸਾਂ ਦੀ ਉਸਾਰੀ ਲਈ
- 5 ਕਰੋੜ ਰੁਪਏ - ਲੁਧਿਆਣਾ ਵਿਖੇ ਮਹਾਰਾਜਾ ਰਣਜੀਤ ਸਿੰਘ ਅਜਾਇਬ ਘਰ ਲਈ
- 4 ਕਰੋੜ ਰੁਪਏ - ਸਾਬਕਾ ਸੈਨਿਕਾਂ ਅਤੇ ਹੋਰਨਾਂ ਦੇ ਬੱਚਿਆਂ ਦੀ ਭਰਤੀ ਲਈ ਮੁੱਢਲੀ ਸਿਖਲਾਈ ਦੇਣ ਸਬੰਧੀ
- 3 ਕਰੋੜ ਰੁਪਏ - ਆਈ ਐਮ ਏ-ਐਨ.ਡੀ.ਏ. ਕੈਡਿਟ ਲਈ ਵਿਸ਼ੇਸ਼ ਪ੍ਰੋਤਸਾਹਨ (1 ਲੱਖ ਪ੍ਰਤੀ ਕੈਡਿਟ ਦੇ ਹਿਸਾਬ ਨਾਲ)
- 2 ਕਰੋੜ ਰੁਪਏ - ਸ਼ਹੀਦ ਸੈਨਿਕਾਂ ਅਤੇ ਉਨ੍ਹਾਂ ਦੇ ਪਰਿਵਾਰਾਂ ਦੀ ਭਲਾਈ ਲਈ

**88.** ਸ਼ਹੀਦਾਂ/ਸੈਨਿਕਾਂ ਦੀ ਵਿਧਵਾ ਨੂੰ 5 ਲੱਖ ਰੁਪਏ ਮਕਾਨ/ਪਲਾਟ ਖਰੀਦਣ ਲਈ ਦਿੱਤੇ ਜਾ ਰਹੇ ਹਨ। ਹੋਰ ਲਾਭਾਂ ਵਿੱਚ ਸਾਬਕਾ ਫ਼ੌਜੀਆਂ ਨੂੰ 1000/- ਰੁਪਏ ਪ੍ਰਤੀ ਮਹੀਨਾ ਦੀ ਦਰ ਨਾਲ ਬੁਢਾਪਾ ਪੈਨਸ਼ਨ ਦੇਣਾ ਸ਼ਾਮਲ ਹੈ, ਜੋ ਵਿਸ਼ਵ ਯੁੱਧ 2 ਦੇ ਜੰਗੀ ਸੈਨਿਕ ਸਨ ਅਤੇ ਜਿਨ੍ਹਾਂ ਨੂੰ ਪੈਨਸ਼ਨ ਨਹੀਂ ਮਿਲਦੀ ਅਤੇ ਰਾਸ਼ਟਰੀ ਐਮਰਜੈਂਸੀ ਦੌਰਾਨ ਸੇਵਾ ਕਰਨ ਵਾਲੇ ਸੈਨਿਕਾਂ ਦੇ ਮਾਪਿਆਂ ਨੂੰ 5000/- ਰੁਪਏ ਦੀ ਦਰ ਨਾਲ ਵਾਰ ਜਗੀਰ ਸ਼ਾਮਲ ਹਨ। ਸ਼ਹੀਦਾਂ/ਅਪੰਗ ਸੈਨਿਕਾਂ ਨੂੰ ਦੋ ਲੱਖ ਰੁਪਏ ਦੀ ਐਕਸ ਗਰੇਸ਼ੀਆ ਗ੍ਰਾਂਟ ਦਿੱਤੀ ਜਾਣੀ ਹੈ।

**ਸਮਾਜਿਕ ਸੁਰੱਖਿਆ**

**89.** ਸਾਲ 2012-13 ਵਿੱਚ ਸਮਾਜਿਕ ਸੁਰੱਖਿਆ ਔਰਤਾਂ ਅਤੇ ਬਾਲ

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਵਿਕਾਸ ਵਿਭਾਗ ਲਈ 1052 ਕਰੋੜ ਰੁਪਏ ਦੀ ਰਕਮ ਨਿਰਧਾਰਤ ਕੀਤੀ ਗਈ ਹੈ। 19.70 ਲੱਖ ਲਾਭਪਾਤਰਾਂ ਨੂੰ ਬੁਢਾਪਾ ਅਤੇ ਹੋਰ ਪੈਨਸ਼ਨਾਂ ਦੀ ਵੰਡ ਲਈ 639/- ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਗਈ ਹੈ। ਇਸ ਤੋਂ ਇਲਾਵਾ ਕੌਮੀ ਰਾਸ਼ਟਰੀ ਸਮਾਜਿਕ ਸਹਾਇਤਾ ਪ੍ਰੋਗਰਾਮ ਅਧੀਨ ਗਰੀਬੀ ਰੇਖਾ ਤੋਂ ਹੇਠਾਂ ਰਹਿਣ ਵਾਲੇ ਪਰਿਵਾਰਾਂ ਨਾਲ ਸਬੰਧਤ 2.13 ਲੱਖ ਲਾਭਪਾਤਰ ਵਾਧੂ ਪੈਨਸ਼ਨ ਪ੍ਰਾਪਤ ਕਰਨਗੇ। ਵਪਾਰਕ ਬੈਂਕਾਂ ਦੇ ਸਹਿਯੋਗ ਨਾਲ ਇਲੈਕਟ੍ਰਾਨਿਕ ਬੈਨੇਫਿਟ ਟ੍ਰਾਂਸਫਰ (ਈ ਬੀ ਟੀ) ਰਾਹੀਂ ਲਾਭਪਾਤਰੀਆਂ ਨੂੰ ਪੈਨਸ਼ਨ ਉਨ੍ਹਾਂ ਦੇ ਘਰਾਂ ਤੱਕ ਪਹੁੰਚਾਉਣ ਲਈ ਮੰਤਰੀ ਪਰਿਸ਼ਦ ਨੇ ਇਕ ਸਕੀਮ ਦੀ ਪ੍ਰਵਾਨਗੀ ਦਿੱਤੀ ਹੈ। ਇਹ ਸਕੀਮ ਜ਼ਿਲ੍ਹਾ ਮਾਨਸਾ, ਮੁਕਤਸਰ ਅਤੇ ਲੁਧਿਆਣਾ ਵਿਖੇ ਜੁਲਾਈ, 2012 ਤੱਕ ਅਤੇ ਸਾਰੇ ਜ਼ਿਲ੍ਹਿਆਂ ਵਿੱਚ ਸਤੰਬਰ, 2012 ਤੱਕ ਸ਼ੁਰੂ ਕੀਤੀ ਜਾਵੇਗੀ।

**90.** 208 ਕਰੋੜ ਰੁਪਏ ਦੀ ਰਕਮ, ਸਮੇਤ ਕੇਂਦਰੀ ਹਿੱਸੇ ਦੇ, ਹੇਠ ਲਿਖੇ ਮਹੱਤਵਪੂਰਨ ਪ੍ਰੋਗਰਾਮ ਲਈ ਅਲਾਟ ਕੀਤੀ ਗਈ ਹੈ :-

- 140 ਕਰੋੜ ਰੁਪਏ - 15 ਲੱਖ ਬੱਚਿਆਂ ਅਤੇ ਗਰਭਵਤੀ ਮਾਵਾਂ (ਮਹਿਲਾਵਾਂ) ਨੂੰ ਅਨੁਪੂਰਕ ਪੋਸ਼ਣ ਪ੍ਰਦਾਨ ਕਰਨ ਲਈ ਸੰਗਠਿਤ ਬਾਲ ਵਿਕਾਸ ਸੇਵਾਵਾਂ ਲਈ।
- 21 ਕਰੋੜ ਰੁਪਏ - ਬੱਚਿਆਂ ਦੇ ਅਧਿਕਾਰਾਂ ਦੀ ਸੁਰੱਖਿਆ ਲਈ ਸੰਗਠਿਤ ਬਾਲ ਸੁਰੱਖਿਆ ਸਕੀਮ ਲਈ।
- 35 ਕਰੋੜ ਰੁਪਏ - ਨੌਜਵਾਨ ਕੁੜੀਆਂ ਨੂੰ ਪੋਸ਼ਣ ਪ੍ਰਦਾਨ ਕਰਨ ਲਈ ਅਤੇ ਸਿਹਤ ਅਰੋਗਤਾ, ਪਰਿਵਾਰ ਅਤੇ ਬਾਲਾਂ ਦੀ ਦੇਖ-ਰੇਖ ਆਦਿ ਬਾਰੇ ਜਾਗਰੂਕਤਾ ਵਧਾਉਣ ਲਈ ਰਾਜੀਵ ਗਾਂਧੀ ਸਬਲਾ ਅਤੇ ਕਿਸ਼ੋਰੀ ਸ਼ਕਤੀ ਸਕੀਮਾਂ ਲਈ।
- 12 ਕਰੋੜ ਰੁਪਏ - ਆਂਗਨਵਾੜੀ ਕੇਂਦਰਾਂ ਦੀਆਂ ਇਮਾਰਤਾਂ ਦੀ ਉਸਾਰੀ ਲਈ।

**91.** ਸਾਡੀ ਸਰਕਾਰ ਆਟਾ-ਦਾਲ ਸਕੀਮ ਤਹਿਤ ਗਰੀਬ ਪਰਿਵਾਰਾਂ ਨੂੰ ਰਿਆਇਤੀ ਦਰਾਂ ਤੇ ਅਨਾਜ ਮੁਹੱਈਆ ਕਰਨ ਲਈ ਵਚਨਬੱਧ ਹੈ। ਮਾਰਚ 2007 ਵਿੱਚ ਸਰਕਾਰ ਨੇ ਸੱਤਾ ਸੰਭਾਲਣ ਦੇ ਤਿੰਨ ਮਹੀਨੇ ਦੇ ਅੰਦਰ-ਅੰਦਰ

30,000 ਤੋਂ ਘੱਟ ਆਮਦਨ ਵਾਲੇ ਗਰੀਬ ਪਰਿਵਾਰਾਂ ਦਾ ਪੇਂਡੂ ਅਤੇ ਸ਼ਹਿਰੀ ਖੇਤਰਾਂ ਵਿੱਚ ਸਰਵੇ ਕਰਵਾਇਆ ਸੀ ਅਤੇ 15 ਅਗਸਤ 2007 ਤੋਂ 15.40 ਲੱਖ ਪਰਿਵਾਰਾਂ ਨੂੰ ਲਾਭ ਪਹੁੰਚਾਉਣ ਵਾਲੀ ਆਟਾ-ਦਾਲ ਸਕੀਮ ਨੂੰ ਲਾਗੂ ਕੀਤਾ ਸੀ। ਇਨ੍ਹਾਂ ਪਰਿਵਾਰਾਂ ਨੂੰ ਹੁਣ 25 ਕਿਲੋ ਕਣਕ ਅਤੇ 2.50 ਕਿਲੋ ਦਾਲ ਰਿਆਇਤੀ ਦਰਾਂ ਤੇ ਕ੍ਰਮਵਾਰ 4 ਰੁਪਏ ਅਤੇ 20 ਰੁਪਏ ਪ੍ਰਤੀ ਕਿਲੋ ਦੇ ਹਿਸਾਬ ਨਾਲ ਹਰ ਸਾਲ 350 ਕਰੋੜ ਰੁਪਏ ਦੀ ਲਾਗਤ ਨਾਲ ਮੁਹੱਈਆ ਕਰਵਾਈ ਜਾ ਰਹੀ ਹੈ। ਅਸੀਂ ਗਰੀਬ ਲੋਕਾਂ ਪ੍ਰਤੀ ਆਪਣੀ ਵਚਨਬੱਧਤਾ ਤੇ ਬਰਕਰਾਰ ਹਾਂ ਅਤੇ ਇਸ ਸਕੀਮ ਨੂੰ ਇਸੇ ਦਰ ਤੇ ਜਾਰੀ ਰੱਖਣ ਨੂੰ ਯਕੀਨੀ ਬਣਾਵਾਂਗੇ। ਇਸ ਮੰਤਵ ਲਈ ਅਸੀਂ 700 ਕਰੋੜ ਰੁਪਏ ਦਾ ਉਪਬੰਧ ਕੀਤਾ ਹੈ ਜਿਸ ਵਿਚੋਂ 200 ਕਰੋੜ ਰੁਪਏ ਮਈ 2012 ਵਿੱਚ ਪਹਿਲਾਂ ਹੀ ਜਾਰੀ ਕੀਤੇ ਜਾ ਚੁੱਕੇ ਹਨ।

**92.** ਸਾਲ 2011-12 ਵਿੱਚ ਰਾਜ ਸਰਕਾਰ ਨੇ ਮਹਿਲਾ ਸਸ਼ਕਤੀਕਰਣ ਅਤੇ ਭਲਾਈ ਲਈ ਤਿੰਨ ਨਵੀਆਂ ਸਕੀਮਾਂ ਅਰੰਭ ਕੀਤੀਆਂ ਹਨ, ਇਹ ਸਕੀਮਾਂ ਸਾਲ 2012-13 ਵਿੱਚ ਵਧਾਏ ਗਏ ਖਰਚਿਆਂ ਨਾਲ ਜਾਰੀ ਰਹਿਣਗੀਆਂ।

- ਮਾਈ ਭਾਗੋ ਵਿਦਿਆ ਸਕੀਮ - 11ਵੀਂ ਅਤੇ 12ਵੀਂ ਜਮਾਤਾਂ ਤੱਕ ਦੀਆਂ ਵਿਦਿਆਰਥਣਾਂ ਨੂੰ ਪਿਛਲੇ ਵਿੱਤੀ ਸਾਲ ਵਿੱਚ ਮੁਫ਼ਤ ਸਾਈਕਲਾਂ ਦਿੱਤੀਆਂ ਗਈਆਂ ਸਨ। ਇਸ ਸਕੀਮ ਨੂੰ ਚਲੰਤ ਸਾਲ ਵਿੱਚ ਵੀ ਜਾਰੀ ਰੱਖਣ ਦੀ ਤਜਵੀਜ਼ ਹੈ ਅਤੇ 11ਵੀਂ ਜਮਾਤ ਦੀਆਂ ਸਾਰੀਆਂ ਵਿਦਿਆਰਥਣਾਂ ਨੂੰ ਨਵੀਆਂ ਸਾਈਕਲਾਂ ਦਿਤੀਆਂ ਜਾਣਗੀਆਂ।
- ਬੇਬੇ ਨਾਨਕੀ ਲਾਡਲੀ ਬੇਟੀ ਕਲਿਆਣ ਸਕੀਮ - ਇਸ ਸਕੀਮ ਵਿੱਚ 80 ਕਰੋੜ ਰੁਪਏ ਦਾ ਵਾਧਾ ਕੀਤਾ ਗਿਆ ਹੈ। ਕੰਨਿਆ ਦੀ ਭਲਾਈ ਲਈ 20000/- ਰੁਪਏ ਉਨ੍ਹਾਂ ਦੇ ਜਨਮ ਮੌਕੇ ਜਮ੍ਹਾਂ ਕਰਵਾਏ ਜਾਂਦੇ ਹਨ ਅਤੇ ਗਰੀਬ ਪਰਿਵਾਰਾਂ ਨਾਲ ਸਬੰਧਿਤ ਲਗਭਗ 34500 ਕੰਨਿਆਵਾਂ ਦਾ ਇਸ ਸਕੀਮ ਤੋਂ ਲਾਭ ਪ੍ਰਾਪਤ ਕਰਨ ਦੀ ਸੰਭਾਵਨਾ ਹੈ।
- ਲੜਕੀਆਂ ਨੂੰ ਮੁਫ਼ਤ ਸਿੱਖਿਆ - ਪ੍ਰਾਇਮਰੀ ਵਿਦਿਆਰਥਣਾਂ ਨੂੰ ਹਾਜ਼ਰੀ ਵਜੀਫੇ ਅਤੇ 9ਵੀਂ ਅਤੇ 12ਵੀਂ ਜਮਾਤ ਦੀਆਂ ਵਿਦਿਆਰਥਣਾਂ ਨੂੰ ਮੁਫ਼ਤ ਸਿੱਖਿਆ ਚਾਲੂ ਸਾਲ ਵਿੱਚ 60 ਕਰੋੜ ਦੇ ਖ਼ਰਚ ਨਾਲ ਜਾਰੀ ਰਹੇਗੀ।

**93.** ਨਸ਼ੀਲੇ ਪਦਾਰਥਾਂ ਅਤੇ ਹੋਰ (ਨਸ਼ੀਲੀਆਂ) ਦਵਾਈਆਂ ਦੇ ਸੇਵਨ ਦੇ ਵੱਧ ਰਹੇ ਮਾਮਲਿਆਂ ਉਤੇ ਰੋਕ ਲਗਾਉਣ ਲਈ ਰਾਜ ਸਰਕਾਰ ਨੇ ਕਈ ਕਦਮ ਪੁੱਟੇ ਹਨ। ਥੋਕ ਅਤੇ ਪ੍ਰਚੂਨ ਕੈਮਿਸਟਾਂ ਨੂੰ ਨਵੇਂ ਲਾਇਸੰਸ ਦੇਣ ਲਈ ਨਵੀਆਂ

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਗਾਈਡਲਾਈਨਾਂ ਜਾਰੀ ਕੀਤੀਆਂ ਗਈਆਂ ਹਨ। ਇਹ ਲਾਇਸੰਸ ਹੁਣ ਕੇਵਲ ਅਧਿਕਾਰ ਦੇ ਤੌਰ ਤੇ ਪ੍ਰਾਪਤ ਨਹੀਂ ਕੀਤੇ ਜਾ ਸਕਣਗੇ ਅਤੇ ਕੇਵਲ ਉਦੋਂ ਹੀ ਦਿੱਤੇ ਜਾਣਗੇ ਜਦੋਂ ਪਹਿਲਾਂ ਤੋਂ ਕਵਰੇਜ਼ ਨਾਕਾਫੀ ਹੋਵੇ। ਡਰੱਗ ਇੰਸਪੈਕਟਰਾਂ ਦੀ ਗਿਣਤੀ 21 ਤੋਂ ਵਧਾ ਕੇ 53 ਕਰ ਦਿੱਤੀ ਗਈ ਹੈ। ਨਸ਼ੀਲੀਆਂ ਦਵਾਈਆਂ ਦੀ ਵਿਕਰੀ ਨੂੰ ਰੋਕਣ ਲਈ ਇੰਸਪੈਕਟਰ ਜਨਰਲ ਦੀ ਅਗਵਾਈ ਹੇਠ ਇਕ ਵਿਸ਼ੇਸ਼ ਸੈਲ ਬਣਾਇਆ ਗਿਆ ਹੈ। ਨਿੱਜੀ ਨਸ਼ਾ-ਛੁਡਾਊ ਕੇਂਦਰਾਂ ਨੂੰ ਨਿਯਮਿਤ ਕਰਨ ਲਈ ਨਿਯਮ ਅਧਿਸੂਚਿਤ ਕੀਤੇ ਗਏ ਹਨ। ਸਰਕਾਰੀ ਪੱਧਰ ਤੇ ਅੰਮ੍ਰਿਤਸਰ ਅਤੇ ਤਲਵੰਡੀ ਸਾਬੋ ਵਿਖੇ ਦੋ ਰਾਜ-ਪੱਧਰੀ ਨਸ਼ਾ ਛੁਡਾਊ ਕੇਂਦਰ ਅਤੇ ਜ਼ਿਲ੍ਹਾ ਹਸਪਤਾਲਾਂ ਵਿੱਚ 10 ਨਸ਼ਾ ਛੁਡਾਊ ਕੇਂਦਰ ਪਹਿਲਾਂ ਹੀ ਸਥਾਪਤ ਕੀਤੇ ਜਾ ਚੁੱਕੇ ਹਨ। 50 ਬਿਸਤਰਿਆਂ ਵਾਲੇ ਪੰਜ ਨਵੇਂ ਰਾਜ ਪੱਧਰੀ ਨਸ਼ਾ ਛੁਡਾਓ ਕੇਂਦਰ ਅਤੇ 12ਵੀਂ ਪੰਜ ਸਾਲਾ ਯੋਜਨਾ ਵਿੱਚ ਬਾਕੀ ਦੇ ਰਹਿੰਦੇ ਜ਼ਿਲ੍ਹਾ ਹਸਪਤਾਲਾਂ ਵਿੱਚ 12 ਹੋਰ ਨਸ਼ਾ-ਛੁਡਾਊ ਕੇਂਦਰਾਂ ਦੀ ਉਸਾਰੀ ਕਰਨ ਦਾ ਫੈਸਲਾ ਲਿਆ ਗਿਆ ਹੈ। ਨੌਜਵਾਨਾਂ ਨੂੰ ਨਸ਼ਿਆਂ ਵਾਲੇ ਟੀਕਿਆਂ ਦੀ ਆਦਤ ਨੂੰ ਛੁਡਾਉਣ ਲਈ 12 ਜ਼ਿਲ੍ਹਾ ਹਸਪਤਾਲਾਂ ਵਿੱਚ ਓ ਐਸ ਟੀ ਅਤੇ ਐਮ ਐਮ ਟੀ ਕੇਂਦਰ ਵੀ ਸਥਾਪਤ ਕੀਤੇ ਗਏ ਹਨ।

**ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ**

**94.** ਸਾਡੀ ਸਰਕਾਰ ਅਨੁਸੂਚਿਤ ਜਾਤੀਆਂ, ਪੱਛੜੀਆਂ ਸ੍ਰੇਣੀਆਂ ਅਤੇ ਹੋਰ ਲਾਭ-ਵਿਹੂਣੇ ਤਬਕਿਆਂ ਦੀ ਹਾਲਤ ਵਿੱਚ ਸੁਧਾਰ ਕਰਨ ਲਈ ਵਚਨਬੱਧ ਹੈ। ਯੋਜਨਾ ਕਮਿਸ਼ਨ ਦੇ ਦਿਸ਼ਾ ਨਿਰਦੇਸ਼ਾਂ ਅਨੁਸਾਰ ਐਸ.ਸੀ.ਐਸ.ਪੀ. ਲਈ ਵੱਖਰੀ ਮੱਦ 789 ਤਹਿਤ, ਰਾਜ ਵਿੱਚ ਅਨੁਸੂਚਿਤ ਜਾਤੀ ਵਸੋਂ ਦੀ ਪ੍ਰਤੀਸ਼ਤਤਾ ਦੇ ਬਰਾਬਰ, ਯੋਜਨਾ ਖ਼ਰਚ ਦਾ 29% ਮਖ਼ਸੂਸ ਕੀਤਾ ਗਿਆ ਹੈ। ਇਸ ਤਰ੍ਹਾਂ ਸਾਲਾਨਾ ਯੋਜਨਾ 2012-13 ਵਿੱਚ 14000 ਕਰੋੜ ਰੁਪਏ ਦੇ ਕੁਲ ਯੋਜਨਾ ਅਕਾਰ ਵਿਚੋਂ 4039 ਕਰੋੜ ਰੁਪਏ ਐਸ.ਸੀ.ਐਸ.ਪੀ. ਲਈ ਮਖ਼ਸੂਸ ਕੀਤੇ ਗਏ ਹਨ। (ਥੰਪਿੰਗ) ਇਸ ਵਿਚੋਂ ਕੁਝ ਖ਼ਰਚ ਅਨੁਸੂਚਿਤ ਜਾਤੀਆਂ ਦੀ ਵਸੋਂ ਨੂੰ ਪ੍ਰਤੱਖ ਤੌਰ ਤੇ ਲਾਭ ਦੇਣਗੇ ਜਦੋਂ ਕਿ ਕੁਝ ਸਕੀਮਾਂ ਉਨ੍ਹਾਂ ਨੂੰ ਅਪ੍ਰਤੱਖ ਰੂਪ ਨਾਲ ਲਾਭ ਪਹੁੰਚਾਉਣਗੀਆਂ।

**95.** ਸਾਲਾਨਾ ਯੋਜਨਾ 2012-13 ਲਈ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਭਲਾਈ ਵਿਭਾਗ ਦਾ ਕੇਂਦਰੀ ਹਿੱਸੇ ਸਮੇਤ 435 ਕਰੋੜ ਰੁਪਏ ਦਾ

ਉਪਬੰਧ ਕੀਤਾ ਗਿਆ ਹੈ। ਮਹੱਤਵਪੂਰਨ ਸਕੀਮਾਂ ਹਨ :-

- 99 ਕਰੋੜ ਰੁਪਏ - ਕਿਸੇ ਵੀ ਜਾਤੀ ਦੀਆਂ ਐਸ ਸੀ/ਬੀ ਸੀ/ ਈਸਾਈ ਲੜਕੀਆਂ/ ਵਿਧਵਾਵਾਂ/ ਤਲਾਕਸ਼ੁਦਾ ਅਤੇ ਵਿਧਵਾਵਾਂ ਦੀਆਂ ਧੀਆਂ ਨੂੰ ਉਨ੍ਹਾਂ ਦੇ ਵਿਆਹ ਸਮੇਂ ਸ਼ਗਨ ਦੇਣ ਲਈ
- 50 ਕਰੋੜ ਰੁਪਏ - ਪੇਂਡੂ ਅਤੇ ਸ਼ਹਿਰੀ ਖੇਤਰਾਂ ਵਿੱਚ ਅਨੁਸੂਚਿਤ ਜਾਤੀ ਦੇ ਬੇਘਰਿਆਂ ਨੂੰ ਘਰ ਦੇਣ ਲਈ ਅਤੇ ਡਾ. ਬੀ.ਆਰ. ਅੰਬੇਦਕਰ ਭਵਨਾਂ ਦੀ ਉਸਾਰੀ ਅਤੇ ਉਨ੍ਹਾਂ ਦੀ ਕਾਰਜਸ਼ੀਲਤਾ ਲਈ 10 ਕਰੋੜ ਰੁਪਏ।
- 68 ਕਰੋੜ ਰੁਪਏ - ਹੋਰ ਪਛੜੀਆਂ ਸ਼੍ਰੇਣੀਆਂ (ਓ ਬੀ ਸੀ) ਅਤੇ ਘੱਟ ਗਿਣਤੀ ਸਮੂਹਾਂ ਦੇ ਵਿਦਿਆਰਥੀਆਂ ਨੂੰ ਪ੍ਰੀ-ਮੈਟ੍ਰਿਕ ਵਜੀਫ਼ਾ ਦੇਣ ਲਈ।
- 60 ਕਰੋੜ ਰੁਪਏ - ਘੱਟ ਗਿਣਤੀ ਤਬਕਿਆਂ ਨਾਲ ਸਬੰਧਿਤ ਵਿਦਿਆਰਥੀਆਂ ਨੂੰ ਪੋਸਟ ਮੈਟ੍ਰਿਕ ਵਜ਼ੀਫ਼ੇ ਦੇਣ ਲਈ।
- 40 ਕਰੋੜ ਰੁਪਏ - ਐਸ.ਸੀ./ਬੀ.ਸੀ./ਈ.ਡਬਲਿਊ.ਐਸ. ਪ੍ਰਾਇਮਰੀ ਵਿਦਿਆਰਥਣਾਂ ਨੂੰ ਹਾਜ਼ਰੀ ਵਜ਼ੀਫ਼ੇ ਦੇਣ ਲਈ।
- 20 ਕਰੋੜ ਰੁਪਏ - ਐਸ.ਸੀ./ਬੀ.ਸੀ. ਵਿਦਿਆਰਥਣਾਂ ਲਈ ਸਕੂਲ ਬੈਗ, ਵਰਦੀਆਂ, ਜੁੱਤੀਆਂ ਦੀ ਖਰੀਦ ਲਈ।
- 16 ਕਰੋੜ ਰੁਪਏ - ਘੱਟ ਗਿਣਤੀ ਸਮੂਹਾਂ ਦੇ ਵਿਦਿਆਰਥੀਆਂ ਨੂੰ ਮੈਰਿਟ ਅਤੇ ਵਸੀਲੇ ਆਧਾਰਿਤ ਵਜ਼ੀਫ਼ੇ ਦੇਣ ਲਈ।
- 12 ਕਰੋੜ ਰੁਪਏ - ਅਨੁਸੂਚਿਤ ਜਾਤੀ ਵਿਦਿਆਰਥੀਆਂ ਲਈ ਆਈ ਟੀ ਆਈਜ਼ (ਉਦਯੋਗਿਕ ਸਿਖਲਾਈ ਕੇਂਦਰਾਂ) ਵਿੱਚ ਕਿੱਤਾਮੁਖੀ ਸਿਖਲਾਈ ਲਈ।
- 10 ਕਰੋੜ ਰੁਪਏ - ਸਕੂਲ/ਕਾਲਜਾਂ ਵਿੱਚ ਐਸ.ਸੀ. ਲੜਕੀਆਂ ਲਈ ਹੋਸਟਲਾਂ ਦੀ ਉਸਾਰੀ ਲਈ।

**96.** ਵੱਖ ਵੱਖ ਨੌਕਰੀਆਂ ਲਈ ਮੁਕਾਬਲਾ ਪ੍ਰੀਖਿਆ ਵਿੱਚ ਕੋਚਿੰਗ ਬਹੁਤ ਸਹਾਈ ਹੁੰਦੀ ਹੈ। ਸ਼ਹਿਰੀ ਖੇਤਰਾਂ ਵਿੱਚ ਗਰੀਬ ਪਰਿਵਾਰਾਂ ਦੇ ਲੋਕ ਕੋਚਿੰਗ ਨਹੀਂ ਪ੍ਰਾਪਤ ਕਰ ਸਕਦੇ। ਸਾਡੇ ਚੋਣ ਮਨੋਰਥ ਪੱਤਰ ਵਿੱਚ ਕੀਤੇ ਵਾਅਦੇ ਅਨੁਸਾਰ ਰਾਜ ਸਰਕਾਰ ਅਨੁਸੂਚਿਤ ਜਾਤੀਆਂ, ਪਛੜੀਆਂ ਸ਼੍ਰੇਣੀਆਂ ਅਤੇ

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਆਰਥਿਕ ਤੌਰ ਤੇ ਪਛੜੇ ਗਰੀਬ ਪਰਿਵਾਰਾਂ ਜਿਨ੍ਹਾਂ ਦੀ ਸਾਲਾਨਾ ਆਮਦਨ 30,000 ਤੋਂ ਘੱਟ ਹੈ, ਨਾਲ ਸਬੰਧਿਤ ਵਿਦਿਆਰਥੀਆਂ ਨੂੰ ਮੁਫ਼ਤ ਕੋਚਿੰਗ ਮੁਹੱਈਆ ਕਰਵਾਏਗੀ। (ਥੰਪਿੰਗ)

**ਸਰਹੱਦੀ ਖੇਤਰ ਵਿਕਾਸ ਪ੍ਰੋਗਰਾਮ**

**97.** ਸਰਹੱਦੀ ਖੇਤਰ ਵਿਕਾਸ ਪ੍ਰੋਗਰਾਮ ਅਧੀਨ, ਸਾਲ 2012-13 ਵਿੱਚ 19 ਸਰਹੱਦੀ ਬਲਾਕਾਂ ਅਤੇ 6 ਜ਼ਿਲ੍ਹਿਆਂ ਵਿੱਚ ਸਿੱਖਿਆ, ਸਿਹਤ, ਖੇਤੀਬਾੜੀ ਦੇ ਬੁਨਿਆਦੀ ਢਾਂਚੇ ਅਤੇ ਸਹਾਇਕ ਬੁਨਿਆਦੀ ਢਾਂਚੇ ਅਤੇ ਸਮਾਜਿਕ ਖੇਤਰਾਂ ਦੀ ਬਿਹਤਰੀ ਲਈ ਭਾਰਤ ਸਰਕਾਰ ਵਲੋਂ 35 ਕਰੋੜ ਰੁਪਏ ਦੀ ਰਕਮ ਮੁਹੱਈਆ ਕਰਵਾਈ ਗਈ ਹੈ। ਇਸ ਤੋਂ ਇਲਾਵਾ, 13ਵੇਂ ਵਿੱਤ ਕਮਿਸ਼ਨ ਵਲੋਂ 250 ਕਰੋੜ ਰੁਪਏ (2011-15) ਵਿੱਚ ਬਿਜਲੀ, ਸੜਕ ਸੰਪਰਕ, ਸਿਹਤ ਬੁਨਿਆਦੀ ਢਾਂਚਾ ਅਤੇ ਜਲ ਸਪਲਾਈ ਅਤੇ ਸੈਨੀਟੇਸ਼ਨ ਦੀ ਬਿਹਤਰੀ ਲਈ ਖ਼ਰਚ ਮਨਜ਼ੂਰ ਕੀਤਾ ਗਿਆ ਹੈ। ਇਸ ਵਿਚੋਂ ਸਾਲ 2011-12 ਵਿੱਚ ਭਾਰਤ ਸਰਕਾਰ ਤੋਂ 62.50 ਕਰੋੜ ਰੁਪਏ ਪ੍ਰਾਪਤ ਜਾ ਚੁੱਕੇ ਹਨ ਅਤੇ ਇੰਨੀ ਹੀ ਰਾਸ਼ੀ 62.50 ਕਰੋੜ ਰੁਪਏ ਸਾਲ 2012-13 ਲਈ ਤਜਵੀਜ਼ ਕੀਤੀ ਗਈ ਹੈ।

**ਰਾਜ ਪ੍ਰਬੰਧ ਸੁਧਾਰ**

**98.** ਰਾਜ ਸਰਕਾਰ ਨੇ ਸਾਲ 2009 ਵਿੱਚ ਪੰਜਾਬ ਰਾਜ-ਪ੍ਰਬੰਧ ਸੁਧਾਰ ਕਮਿਸ਼ਨ ਨਿਯੁਕਤ ਕੀਤਾ ਸੀ ਤਾਂ ਜੋ ਸਰਕਾਰ ਅਤੇ ਨਾਗਰਿਕਾਂ ਵਿਚਕਾਰ ਬੇਵਿਸ਼ਵਾਸੀ ਅਤੇ ਦੂਰੀ ਘਟਾਈ ਜਾ ਸਕੇ। ਕਮਿਸ਼ਨ ਦੀਆਂ ਸਿਫਾਰਸ਼ਾਂ ਤੇ ਅਧਾਰਤ ਮਿਤੀਬੱਧ ਢੰਗ ਨਾਲ 67 ਸੇਵਾਵਾਂ ਪ੍ਰਦਾਨ ਕਰਨ ਲਈ ਸਾਲ 2011 ਵਿੱਚ ਸੇਵਾ ਦਾ ਅਧਿਕਾਰ (ਰਾਈਟ ਟੂ ਸਰਵਿਸ) ਐਕਟ ਬਣਾਇਆ ਗਿਆ ਹੈ। ਸਾਰੇ ਰਾਜ ਵਿੱਚ ਪੁਲਿਸ ਸੇਵਾਵਾਂ ਪ੍ਰਦਾਨ ਕਰਨ ਲਈ ਅਲੱਗ ਇਮਾਰਤਾਂ ਵਿੱਚ 123 ਪੁਲਿਸ ਸਾਂਝ ਕੇਂਦਰ ਸਥਾਪਤ ਕੀਤੇ ਗਏ ਸਨ। ਲੋਕਾਂ ਨੂੰ ਹੁਣ ਵੱਖ ਵੱਖ ਕਾਰਜ ਜਿਵੇਂ ਐਫ ਆਈ ਆਰ ਦੀ ਕਾਪੀ, ਦਸਤਾਵੇਜ਼ਾਂ ਦੀ ਤਸਦੀਕ ਆਦਿ ਲਈ ਪੁਲਿਸ ਸਟੇਸ਼ਨ ਜਾਣ ਦੀ ਲੋੜ ਨਹੀਂ ਹੈ। ਸਾਂਝ ਕੇਂਦਰ ਝਗੜਿਆਂ, ਘਰੇਲੂ ਝਗੜਿਆਂ ਅਤੇ ਆਰਥਿਕ ਝਗੜਿਆਂ ਦਾ ਨਿਪਟਾਰਾ ਕਰਨ ਦਾ ਵੀ ਇਕ ਜਰੀਆ ਹੈ। 12322 ਪਿੰਡਾਂ ਵਿਚੋਂ 11800 ਪਿੰਡਾਂ ਦੇ ਭੌਂ ਰਿਕਾਰਡ ਰਾਸ਼ਟਰੀ ਭੌਂਇ ਆਧੁਨਿਕੀਕਰਣ ਪ੍ਰੋਗਰਾਮ ਅਧੀਨ ਕੰਪਿਊਟ੍ਰੀਕ੍ਰਿਤ ਕੀਤਾ ਗਿਆ ਹੈ। ਮਾਲੀਆ ਦਸਤਾਵੇਜ਼ਾਂ ਦੀਆਂ ਕੰਪਿਊਟ੍ਰੀਕ੍ਰਿਤ ਕਾਪੀਆਂ ਮੁਹੱਈਆ

ਕਰਨ ਲਈ ਅਤੇ ਹੋਰ ਮਾਲੀਆ ਸੰਬੰਧਿਤ ਸੇਵਾਵਾਂ ਪ੍ਰਦਾਨ ਕਰਨ ਹਿਤ 155 ਫਰਦ ਕੇਂਦਰ ਸਥਾਪਤ ਕੀਤੇ ਗਏ ਹਨ। ਭ੍ਰਿਸ਼ਟਾਚਾਰ ਘਟਾਉਣ ਦੇ ਮੰਤਵ ਨਾਲ ਉਪ-ਰਜਿਸਟਰਾਰ ਦੇ ਵਿਵੇਕੀ ਅਧਿਕਾਰਾਂ ਨੂੰ ਘਟਾਇਆ ਗਿਆ ਹੈ। ਬਹੁਪੱਖੀ ਅਪੀਲਾਂ ਅਤੇ ਨਜ਼ਰਸਾਨੀਆਂ ਉਪਰ ਵੀ ਵਿਸ਼ੇਸ਼ ਨਜ਼ਰ ਰੱਖੀ ਗਈ ਹੈ। ਸਾਰੇ ਜ਼ਿਲ੍ਹਾ ਸਦਰਮੁਕਾਮਾਂ ਤੇ ਪਹਿਲਾਂ ਹੀ ਸੁਵਿਧਾ ਕੇਂਦਰ ਸਥਾਪਤ ਕੀਤੇ ਗਏ ਹਨ ਅਤੇ ਆਉਣ ਵਾਲੇ ਸਾਲਾਂ ਵਿੱਚ ਉਪ ਮੰਡਲ ਪੱਧਰ ਤੇ ਵੀ ਸਥਾਪਤ ਕੀਤੇ ਜਾਣਗੇ। ਜਨਮ ਅਤੇ ਮੌਤ ਸਰਟੀਫਿਕੇਟਾਂ ਦਾ ਕੰਪਿਊਟਰੀਕਰਣ ਕੀਤਾ ਗਿਆ ਹੈ ਅਤੇ ਰਜਿਸਟਰੇਸ਼ਨ ਦੀ ਵਿਧੀ ਨੂੰ ਸੁਖਾਲਾ ਬਣਾਇਆ ਗਿਆ ਹੈ। ਟਰਾਂਸਪੋਰਟ ਵਿਭਾਗ ਵਿੱਚ ਡੀਲਰਾਂ ਨੂੰ ਵਾਹਨ ਰਜਿਸਟਰੇਸ਼ਨ ਸਰਟੀਫਿਕੇਟ ਜਾਰੀ ਕਰਨ ਦੇ ਅਧਿਕਾਰ ਦਿੱਤੇ ਗਏ ਹਨ। ਇਸੇ ਤਰ੍ਹਾਂ ਪ੍ਰਿੰਸੀਪਲਾਂ ਨੂੰ ਡਰਾਈਵਿੰਗ ਸਿਖਲਾਈ ਲਾਇਸੰਸ ਜਾਰੀ ਕਰਨ ਲਈ ਅਧਿਕਾਰਤ ਕੀਤਾ ਗਿਆ ਹੈ। ਇਸ ਤੋਂ ਇਲਾਵਾ ਵਿਭਾਗਾਂ ਵਿੱਚ, ਈ-ਟੈਂਡਰਿੰਗ ਅਤੇ ਈ-ਪ੍ਰੋਕਿਓਰਮੈਂਟ ਪ੍ਰਣਾਲੀ ਨੂੰ ਲਿਆਂਦਾ ਗਿਆ ਹੈ। ਸੌਂਪਿਆ ਕਾਰਜ ਮੁਕੰਮਲ ਹੋਣ ਉਪਰੰਤ ਕਮਿਸ਼ਨ ਨੂੰ ਜੁਲਾਈ 2011 ਤੋਂ ਖ਼ਤਮ ਕਰ ਦਿੱਤਾ ਗਿਆ ਹੈ।

**99.** ਹਾਲ ਹੀ ਵਿੱਚ ਪੰਜਾਬ ਸਰਕਾਰ ਵਲੋਂ ਦੂਸਰੇ ਪੰਜਾਬ ਰਾਜ ਪ੍ਰਬੰਧ ਸੁਧਾਰ ਕਮਿਸ਼ਨ ਦੀ ਮਾਰਚ 2012 ਸਥਾਪਨਾ ਕੀਤੀ ਗਈ ਹੈ। ਨਵਾਂ ਕਮਿਸ਼ਨ ਦੀਵਾਨੀ ਅਤੇ ਫੌਜਦਾਰੀ ਨਿਆਂਇਕ ਪ੍ਰਣਾਲੀ, ਉਦਯੋਗਿਕ ਵਿਕਾਸ ਦੀ ਕਾਰਜਵਿਧੀ, ਐਨ ਆਰ ਆਈ ਮਾਮਲਿਆਂ ਸਬੰਧੀ ਕਾਨੂੰਨ ਬਣਾਉਣ, ਸਿਹਤ ਅਤੇ ਮੈਡੀਕਲ ਸਿੱਖਿਆ, ਸਿੱਖਿਆ, ਤਕਨੀਕੀ ਸਿੱਖਿਆ ਤੇ ਰੁਜ਼ਗਾਰ ਅਤੇ ਮਾਲੀਆ ਪ੍ਰਬੰਧ ਤੇ ਪੁਨਰ ਵਿਚਾਰ ਕਰੇਗਾ। ਸਾਲ 2012-13 ਲਈ ਪ੍ਰਬੰਧਕੀ ਸੁਧਾਰ ਲਈ 62 ਕਰੋੜ ਰੁਪਏ ਦੀ ਰਕਮ ਨਿਰਧਾਰਤ ਕੀਤੀ ਗਈ ਹੈ।

**100.** ਸਾਡੇ ਚੋਣ ਮਨੋਰਥ ਪੱਤਰ ਦੇ ਹਿੱਸੇ ਵਜੋਂ ਦੋ ਹੋਰ ਮਹੱਤਵਪੂਰਨ ਪਹਿਲਕਦਮੀਆਂ ਵਿੱਚ ਚੰਡੀਗੜ੍ਹ ਵਿਖੇ ਸਕੱਤਰੇਤ ਦੇ ਸਮੂਹ ਵਿਭਾਗਾਂ ਵਿੱਚ 120 ਕਰੋੜ ਰੁਪਏ ਦੀ ਲਾਗਤ ਨਾਲ ਸੰਗਠਿਤ ਕਾਰਜਵਿਧੀ ਅਤੇ ਦਸਤਾਵੇਜ਼ ਪ੍ਰਬੰਧਨ ਪ੍ਰਣਾਲੀ (ਆਈ ਡਬਲਿਊ ਡੀ ਐਮ ਐਸ) ਲਾਗੂ ਕਰਨ ਪ੍ਰਕ੍ਰਿਆ ਦੇ ਅਧੀਨ ਹੈ। ਇਸ ਪ੍ਰਣਾਲੀ ਰਾਹੀਂ ਸਮੁੱਚੀ ਸੂਚਨਾ ਨੂੰ ਕੰਪਿਊਟਰਾਂ ਵਿੱਚ ਸਾਂਭਿਆ ਜਾਵੇਗਾ ਅਤੇ ਸਾਰੇ ਮਾਮਲਿਆਂ ਨੂੰ ਕੰਪਿਊਟਰ ਤੇ ਪ੍ਰੋਸੈਸ ਕੀਤਾ ਜਾਵੇਗਾ ਜਿਸ ਨਾਲ ਸਮੇਂ ਦੀ ਬੱਚਤ ਅਤੇ ਕੇਸਾਂ ਦਾ ਛੇਤੀ ਨਿਪਟਾਰਾ ਹੋਵੇਗਾ। ਵਿਤੀ ਪ੍ਰਣਾਲੀ ਦੇ ਏਕੀਕ੍ਰਿਤ ਪ੍ਰਬੰਧਨ ਅਧੀਨ, ਸਮੂਹ ਖ਼ਜ਼ਾਨਾ ਦਫ਼ਤਰਾਂ ਦਾ ਕੰਪਿਊਟਰੀਕਰਣ ਕੀਤਾ ਗਿਆ ਹੈ ਅਤੇ ਸਾਲਾਨਾ ਪਲਾਨ ਅਤੇ ਬਜਟ ਦੀ ਤਿਆਰੀ ਅਤੇ ਨਿਗਰਾਨੀ ਲਈ ਆਪਸ ਵਿੱਚ ਜੋੜਿਆ ਗਿਆ ਹੈ। ਰਾਜ ਭਰ

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਵਿੱਚ ਸੁਵਿਧਾਜਨਕ ਸਥਾਨਾਂ ਤੇ ਈ-ਸੇਵਾ ਕੇਂਦਰਾਂ ਦੀ ਸਥਾਪਨਾ ਕਰਕੇ ਸਰਕਾਰ ਨਾਗਰਿਕ ਸੇਵਾਵਾਂ ਨੂੰ ਘਰੋ-ਘਰੀ ਵੀ ਲੈ ਕੇ ਜਾਵੇਗੀ। ਨਾਗਰਿਕ ਇਨ੍ਹਾਂ ਕੇਂਦਰਾਂ ਵਿੱਚ ਜਾ ਕੇ ਸਾਰੀਆਂ ਨਿਤਾਪ੍ਰਤੀ ਸੇਵਾਵਾਂ ਨੂੰ ਸੁਖਾਲਾ ਅਤੇ ਵਿਘਨ ਰਹਿਤ ਢੰਗ ਨਾਲ ਪ੍ਰਾਪਤ ਕਰ ਸਕਣਗੇ।

**ਅਧਾਰ**

**101.** ਰਾਜ ਸਰਕਾਰ, ਭਾਰਤ ਸਰਕਾਰ ਦੇ ਸਾਰੇ ਨਾਗਰਿਕਾਂ ਨੂੰ ਵਿਸ਼ੇਸ਼ ਸ਼ਨਾਖ਼ਤੀ ਨੰਬਰ ਮੁਹੱਈਆ ਕਰਨ ਵਾਲੇ ਅਧਾਰ ਪ੍ਰੋਗਰਾਮ ਨੂੰ ਸਫਲਤਾਪੂਰਵਕ ਚਲਾ ਰਹੀ ਹੈ। ਪਹਿਲੇ ਪੜਾਅ ਵਿੱਚ ਕੁੱਲ 2.77 ਕਰੋੜ ਲੋਕਾਂ ਵਿਚੋਂ ਇਕ ਕਰੋੜ ਲੋਕਾਂ ਦਾ ਨਾਮਾਂਕਣ ਕੀਤਾ ਗਿਆ ਹੈ। ਕਈ ਜ਼ਿਲ੍ਹਿਆਂ ਵਿੱਚ 84 ਫ਼ੀ ਸਦ ਲੋਕਾਂ ਦਾ ਨਾਮਾਂਕਣ ਕਰ ਦਿੱਤਾ ਗਿਆ ਹੈ। ਭਾਰਤ ਸਰਕਾਰ ਵਲੋਂ ਤਿੰਨ ਜ਼ਿਲ੍ਹੇ ਸ਼ਹੀਦ ਭਗਤ ਸਿੰਘ ਨਗਰ, ਫ਼ਤਹਿਗੜ੍ਹ ਸਾਹਿਬ ਅਤੇ ਗੁਰਦਾਸਪੁਰ ਨੂੰ ਆਧਾਰ ਨੰਬਰ ਵੰਡਣ ਲਈ ਲਾਭਪਾਤਰਾਂ ਵਜੋਂ ਮੋਹਰੀ ਜ਼ਿਲ੍ਹਿਆਂ ਵਜੋਂ ਚੁਣਿਆ ਗਿਆ ਹੈ। ਦੂਸਰੇ ਪੜਾਅ ਲਈ ਟੈਂਡਰ ਮੰਗੇ ਗਏ ਹਨ ਅਤੇ ਜੁਲਾਈ 2012 ਵਿੱਚ ਕੰਮ ਸ਼ੁਰੂ ਕੀਤਾ ਜਾਵੇਗਾ। ਇਹ ਵੀ ਫੈਸਲਾ ਲਿਆ ਗਿਆ ਹੈ ਕਿ ਪੈਨਸ਼ਨਾਂ, ਵਜ਼ੀਫ਼ੇ ਅਤੇ ਭਲਾਈ ਸਕੀਮਾਂ ਅਧੀਨ ਹੋਰ ਲਾਭ ਕੌਮੀਕ੍ਰਿਤ ਬੈਂਕਾਂ ਅਤੇ ਹੋਰ ਬੈਂਕਾਂ ਦੇ ਸਹਿਯੋਗ ਨਾਲ ਈ.ਬੀ.ਟੀ. ਵਿਧੀ ਰਾਹੀਂ ਆਨ-ਲਾਈਨ ਵੰਡਿਆ ਜਾਵੇਗਾ ਅਤੇ ਬਾਅਦ ਵਿੱਚ ਉਸ ਨੂੰ ਅਧਾਰ ਨੰਬਰਾਂ ਨਾਲ ਜੋੜ ਦਿੱਤਾ ਜਾਵੇਗਾ।

**ਪ੍ਰੈਸ**

**102.** ਸੁਤੰਤਰ ਪ੍ਰੈਸ ਲੋਕਤੰਤਰੀ ਢਾਂਚੇ ਦਾ ਮਜ਼ਬੂਤ ਅਧਾਰ ਹੈ ਅਤੇ ਇਸ ਨੂੰ ਸਹੀ ਅਰਥਾਂ ਵਿੱਚ ਲੋਕਤੰਤਰ ਦਾ ਚੌਥਾ ਥੰਮ੍ਹ ਮੰਨਿਆ ਗਿਆ ਹੈ। ਸਾਡੀ ਸਰਕਾਰ ਪ੍ਰੈਸ ਦੇ ਨੁਮਾਇੰਦਿਆਂ ਦੀ ਭਲਾਈ ਲਈ ਵਚਨਬੱਧ ਹੈ। ਪ੍ਰਸਿੱਧ ਪੱਤਰਕਾਰਾਂ ਦੇ ਬੀਮੇ ਲਈ 10 ਲੱਖ ਰੁਪਏ ਦੀ ਇਕ ਸਕੀਮ 2009-10 ਤੋਂ ਅਮਲ ਅਧੀਨ ਹੈ ਜਿਸ ਦਾ 330 ਪ੍ਰੈਸ ਨੁਮਾਇੰਦਿਆਂ ਵਲੋਂ ਲਾਭ ਉਠਾਇਆ ਗਿਆ ਹੈ। ਪਿਛਲੇ ਸਮੇਂ ਦੌਰਾਨ ਪ੍ਰੈਸ ਕਲੱਬ ਸਾਡੀ ਸਰਕਾਰ ਤੋਂ ਉਦਾਰ ਗ੍ਰਾਂਟਾਂ ਪ੍ਰਾਪਤ ਕਰਦੇ ਰਹੇ ਹਨ। ਇਸ ਸਾਲ ਜ਼ਿਲ੍ਹਾ ਪੱਧਰਾਂ ਤੇ ਪ੍ਰੈਸ ਕਲੱਬਾਂ ਲਈ 1 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ। ਵਿਧਾਨ ਸਭਾ ਦੀ ਪ੍ਰੈਸ ਗੈਲਰੀ ਕਮੇਟੀ ਦੇ ਮੈਂਬਰਾਂ ਦੇ ਅਧਿਐਨ ਟੂਰ ਲਈ 8 ਲੱਖ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ।

## ਬਜਟ ਅਨੁਮਾਨ 2012-13

**103.** ਮਾਨਯੋਗ ਸਪੀਕਰ ਸਾਹਿਬ, ਹੁਣ ਮੈਂ ਇਸ ਅਜ਼ੀਮ ਸਦਨ ਦੇ ਸਾਹਮਣੇ ਵਿੱਤੀ ਸਾਲ 2012-13 ਦੇ ਬਜਟ ਅਨੁਮਾਨ ਪੇਸ਼ ਕਰਦਾ ਹਾਂ ਜੋ ਕਿ ਨਿਮਨ ਅਨੁਸਾਰ ਹਨ :-

**ਬਜਟ ਤੇ ਇਕ ਨਜ਼ਰ** - ਸਾਲ 2012-13 ਦਾ ਕੁੱਲ ਬਜਟ 57648 ਕਰੋੜ ਰੁਪਏ ਹੈ। ਐਪਰ, ਪ੍ਰਭਾਵਸ਼ਾਲੀ ਬਜਟ 50648 ਕਰੋੜ ਹੈ ਕਿਉਂਕਿ ਉਕਤ ਦੱਸੀ ਰਾਸ਼ੀ ਵਿੱਚ ਮੌਜੂਦਾ ਸਾਲ ਦੇ ਵੇਅਜ਼ ਅਤੇ ਮੀਨਜ਼ ਪ੍ਰਤੀ 7000 ਕਰੋੜ ਰੁਪਏ ਦਾ ਬਜਟ ਉਪਬੰਧ ਹੈ। ਸਾਲ ਦਾ ਆਰੰਭ 821.61 ਕਰੋੜ ਰੁਪਏ ਦੇ ਘਾਟੇ ਵਾਲੇ ਮੁਢਲੇ ਬਕਾਏ ਨਾਲ ਸ਼ੁਰੂ ਹੁੰਦਾ ਹੈ। 56605 ਕਰੋੜ ਰੁਪਏ ਦੀਆਂ ਕੁੱਲ ਪ੍ਰਾਪਤੀਆਂ ਹੋਣ ਦੀ ਸੰਭਾਵਨਾ ਹੈ। ਸਾਲ 2012-13 ਦੇ ਅੰਤ ਵਿੱਚ ਅੰਤਮ ਬਕਾਇਆ (-) 53.97 ਕਰੋੜ ਰੁਪਏ ਹੋਵੇਗਾ। ਵੇਰਵੇ ਹੇਠ ਅਨੁਸਾਰ ਹਨ :-

| ਲੜੀ ਨੰ. | ਮੱਦ | 2011-12 (ਸੋਧੇ ਅਨੁਮਾਨ) | 2012-13 (ਬਜਟ ਅਨੁਮਾਨ) |
|---|---|---|---|
| | ਮੁਢਲਾ ਬਕਾਇਆ | (-) 694.28 | (-) 821.61 |
| **1.** | **ਸੰਚਿਤ ਫ਼ੰਡ** | | |
| | 1. ਪ੍ਰਾਪਤੀਆਂ | | |
| | ੳ) ਮਾਲੀਆ ਪ੍ਰਾਪਤੀਆਂ | 31015.05 | 38043.36 |
| | ਅ) ਪੂੰਜੀਗਤ ਪ੍ਰਾਪਤੀਆਂ | | |
| | 1) ਜਨਤਕ ਕਰਜ਼ੇ ਤੋਂ ਪ੍ਰਾਪਤੀਆਂ* | 15866.92 | 18487.12* |
| | 2) ਕਰਜ਼ਿਆਂ ਅਤੇ ਪੇਸ਼ਗੀਆਂ ਦੀ ਵਸੂਲੀ | 87.66 | 75.20 |
| | ਉਪ ਜੋੜ-ਪੂੰਜੀਗਤ ਪ੍ਰਾਪਤੀਆਂ | 15954.58 | 18562.32 |
| | **ਕੁੱਲ ਜੋੜ (1) ਪ੍ਰਾਪਤੀਆਂ** | **46969.63** | **56605.68*** |
| | **2. ਖ਼ਰਚ** | | |
| | ੳ) ਮਾਲੀ ਖ਼ਰਚ | 36599.43 | 41166.67 |
| | ਅ) ਪੂੰਜੀਗਤ ਖ਼ਰਚ | | |

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

| | | | |
|---|---|---|---|
| | 1) ਪੂੰਜੀਗਤ ਲਾਗਤ | 3959.66 | 5815.26 |
| | 2) ਜਨਤਕ ਕਰਜ਼ੇ ਦੀ ਅਦਾਇਗੀ* | 8624.92 | 10605.80* |
| | 3) ਕਰਜ਼ੇ ਤੇ ਪੇਸ਼ਗੀਆਂ | 176.84 | 60.54 |
| | ਉਪ ਜੋੜ ਅ: ਪੂੰਜੀਗਤ ਖ਼ਰਚੇ ਜੋੜ | 12761.42 | 16481.60 |
| | **ਕੁੱਲ ਜੋੜ (2) ਖ਼ਰਚ** | **49360.85** | **57648.27*** |
| | ਸੰਚਿਤ ਫ਼ੰਡ ਦਾ ਘਾਟਾ/ ਵਾਧਾ | **(-)2391.22** | **(-)1042.59** |
| **2.** | **ਅਚੇਤ ਫ਼ੰਡ** | | |
| **3.** | **ਜਨਤਕ ਲੇਖਾ (ਨਿਰੋਲ)** | 2263.89 | 1810.24 |
| | ਸਮੁੱਚੇ ਲੈਣ-ਦੇਣ ਦਾ ਨਿਰੋਲ ਸਿੱਟਾ (1+2+3) | (-)127.33 | 767.65 |
| | ਅੰਤਮ ਬਕਾਇਆ | (-)821.61 | (-)53.97 |
| | **ਵਿੱਤੀ ਸੂਚਕ** | | |
| | ਕੁੱਲ ਉਧਾਰੀਆਂ (ਸ੍ਰੋਤਾਂ ਅਤੇ ਸਾਧਨਾਂ ਤੋਂ ਬਿਨਾਂ) | 11651.75 | 13203.89 |
| | ਮੂਲ ਦੀ ਪੁਨਰ-ਅਦਾਇਗੀ | 2613.92 | 3605.80 |
| | ਨਿਰੋਲ ਉਧਾਰੀਆਂ | 9037.83 | 9598.09 |
| | ਵਿਆਜ ਅਦਾਇਗੀਆਂ | 6270.87 | 6662.08 |
| | ਉਧਾਰੀਆਂ ਦੀ ਨਿਰੋਲ ਉਪਲਬਧਤਾ | 2766.96 | 2936.01 |
| | ਵਿਆਜ ਅਦਾਇਗੀਆਂ/ ਮਾਲੀ ਪ੍ਰਾਪਤੀਆਂ | 22.22 ਫ਼ੀ ਸਦ | 17.51 ਫ਼ੀ ਸਦ |
| | ਮਾਲੀ ਘਾਟਾ | (-)5584.38 | (-)3123.31 |
| | ਮਾਲੀ ਘਾਟਾ/ਕੁੱਲ ਰਾਜ | 2.25 | 1.14 |

| | | |
|---|---|---|
| ਘਰੇਲੂ ਉਤਪਾਦ | ਫ਼ੀ ਸਦ | ਫ਼ੀ ਸਦ |
| ਵਿੱਤੀ ਘਾਟਾ | (-)9633.22 | (-)8923.92 |
| ਵਿੱਤੀ ਘਾਟਾ/ਕੁੱਲ ਰਾਜ ਘਰੇਲੂ ਉਤਪਾਦ | 3.8 ਫ਼ੀ ਸਦ | 3.26 ਫ਼ੀ ਸਦ |
| ਮਾਲੀ ਘਾਟਾ/ ਵਿੱਤੀ ਘਾਟਾ | 57.97 ਫ਼ੀ ਸਦ | 35.00 ਫ਼ੀ ਸਦ |
| ਸਾਲ ਦੇ ਅੰਤ ਵਿੱਚ ਕੁੱਲ ਕਰਜ਼ | 78236 | 87518 |
| ਕਰਜ਼/ਕੁੱਲ ਰਾਜ ਘਰੇਲੂ ਉਤਪਾਦ ਅਨੁਪਾਤ | 35.51 ਫ਼ੀ ਸਦ | 31.95 ਫ਼ੀ ਸਦ |
| ਕੁੱਲ ਰਾਜ ਘਰੇਲੂ ਉਤਪਾਦ (ਮੌਜੂਦਾ ਮੂਲ) | 248301 | 273882 |

* ਸਾਧਨਾਂ ਅਤੇ ਸ੍ਰੋਤਾਂ/ਵਾਧੂ ਡਰਾਫ਼ਟ ਪ੍ਰਤੀ ਪ੍ਰਾਪਤੀਆਂ ਅਤੇ ਅਦਾਇਗੀਆਂ ਸਬੰਧੀ 7000 ਕਰੋੜ ਰੁਪਏ ਦੀ ਰਾਸ਼ੀ ਸਮੇਤ।

**ਸਿੱਟਾ**

ਸ਼੍ਰੀਮਾਨ ਸਪੀਕਰ ਸਾਹਿਬ,

**104.** ਇਸ ਅਜ਼ੀਮ ਸਦਨ ਵਿੱਚ ਮੇਰੇ ਵੱਲੋਂ ਅੱਜ ਪੇਸ਼ ਕੀਤਾ ਗਿਆ ਇਹ ਬਜਟ ਤੇਰਵੇਂ ਵਿੱਤ ਕਮਿਸ਼ਨ ਦੁਆਰਾ ਸਿਫ਼ਾਰਸ਼ ਕੀਤੇ ਮਾਲੀ ਰੋਡ ਮੈਪ ਦੇ ਅਨੁਸਾਰ ਹੈ। ਮੈਂ ਅਜਿਹਾ ਬਜਟ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ ਜੋ ਕਿ ਸੰਤੁਲਿਤ, ਵਿਕਾਸ ਕੇਂਦ੍ਰਿਤ ਅਤੇ ਭਲਾਈ ਮੁਖੀ ਹੈ ਕਿਉਂਕਿ ਬਹੁਤ ਸਾਰੇ ਕ੍ਰਿਟੀਕਲ ਮੁੱਦਿਆਂ ਤੇ ਕੇਂਦਰੀ ਸਰਕਾਰ ਦੀ ਸਹਾਇਤਾ ਮਿਲਣ ਦੀ ਸੰਭਾਵਨਾ ਨਹੀਂ ਹੈ, ਇਸ ਲਈ ਇਨ੍ਹਾਂ ਤੇ ਸਾਨੂੰ ਆਪਣੇ ਨਿੱਜੀ ਸ੍ਰੋਤਾਂ ਤੋਂ ਹੀ ਖਰਚਾ ਕਰਨਾ ਪੈਂਦਾ ਹੈ। ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀ ਸਰਕਾਰ ਪੰਜਾਬ ਦੇ ਲੋਕਾਂ ਦੀ ਸੇਵਾ ਲਈ ਵਚਨਬੱਧ ਹੈ ਅਤੇ ਰਾਜ ਦੇ ਲੋਕਾਂ ਨਾਲ ਕੀਤੇ ਸਾਰੇ ਵਾਅਦਿਆਂ ਨੂੰ ਪੂਰਾ ਕਰੇਗੀ। 14000 ਕਰੋੜ ਰੁਪਏ ਦੀ ਸਾਲਾਨਾ ਯੋਜਨਾ ਦਾ ਵੀ ਵਿੱਤੀ ਪ੍ਰਬੰਧ ਕੀਤਾ ਜਾਣਾ ਹੈ। ਇਸ ਮੰਤਵ ਲਈ ਘੱਟੋ ਘੱਟ 2000 ਕਰੋੜ ਰੁਪਏ ਦੇ ਵਧੀਕ ਸ੍ਰੋਤਾਂ ਦੀ ਜ਼ਰੂਰਤ ਹੈ। ਅਸੀਂ ਇਸ ਸ੍ਰੋਤ ਪ੍ਰਾਪਤੀ ਨੂੰ ਗੈਰ ਉਤਪਾਦਕ ਖ਼ਰਚ ਵਿੱਚ ਕਟੌਤੀ ਕਰਕੇ ਅਤੇ ਦੂਜੇ ਉਪਾਵਾਂ ਅਰਥਾਤ ਵਧੀਆ ਕਰ ਪ੍ਰਬੰਧ ਅਤੇ ਕਰ ਪਾਲਣਾ ਦੁਆਰਾ ਪ੍ਰਾਪਤ ਕਰਨ ਦੀ

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਤਜਵੀਜ਼ ਰੱਖਦੇ ਹਾਂ। ਕੁਝ ਕਰਾਂ ਅਤੇ ਮਸੂਲਾਂ ਨੂੰ ਤਾਰਕਿਕ ਬਣਾਉਣ ਦੀ ਵੀ ਤਜਵੀਜ਼ ਹੈ।

**105.** ਹੇਠ-ਲਿਖੇ ਸੰਜਮੀ ਮਾਪਦੰਡ ਅਪਣਾਏ ਜਾਣ ਦੀ ਤਜਵੀਜ਼ ਕੀਤੀ ਜਾਂਦੀ ਹੈ -

- ਨਵੇਂ ਵਾਹਨਾਂ ਦੀ ਖ਼ਰੀਦ ਤੇ ਪਾਬੰਦੀ।
- ਮੰਤਰੀ ਸਾਹਿਬਾਨ ਅਤੇ ਮੁੱਖ ਸੰਸਦੀ ਸਕੱਤਰਾਂ ਦੇ ਭੱਤਿਆਂ ਵਿੱਚ 10 ਫ਼ੀਸਦ ਦੀ ਸਵੈ-ਇੱਛੁਕ ਕਟੌਤੀ।
- ਸਰਕਾਰੀ ਵਾਹਨਾਂ ਦੇ ਤੇਲ ਤੇ 10 ਫ਼ੀ ਸਦ ਦੀ ਕਟੌਤੀ ਅਤੇ ਸਾਂਭ-ਸੰਭਾਲ ਅਤੇ ਮੁਰੰਮਤ ਖ਼ਰਚਿਆਂ ਵਿੱਚ ਕਟੌਤੀ।
- ਦਫ਼ਤਰਾਂ ਦੇ ਬਿਜਲੀ ਅਤੇ ਟੈਲੀਫ਼ੋਨ ਬਿਲਾਂ ਤੇ 10 ਫ਼ੀ ਸਦ ਦੀ ਕਟੌਤੀ।
- ਦਫ਼ਤਰੀ ਖ਼ਰਚਿਆਂ ਤੇ 10 ਫ਼ੀ ਸਦ ਦੀ ਕਟੌਤੀ ਅਤੇ ਸਰਕਾਰੀ ਦਫ਼ਤਰਾਂ ਦੀ ਮੁਰੰਮਤ, ਨਵੇਂ ਸਾਜ਼ੋ-ਸਮਾਨ ਤੇ ਪੂਰਨ ਪਾਬੰਦੀ।
- ਇਸ ਸਾਲ ਸੇਵਾ ਮੁਕਤ ਹੋ ਰਹੇ ਸਰਕਾਰੀ ਕਰਮਚਾਰੀਆਂ ਤੋਂ ਇਲਾਵਾ ਸਫ਼ਰੀ ਛੁੱਟੀ ਰਿਆਇਤ ਇਕ ਸਾਲ ਲਈ ਮੁਲਤਵੀ।

*ਉਕਤ ਸਾਰੇ ਵਸੀਲਿਆਂ ਨਾਲ 250 ਕਰੋੜ ਰੁਪਏ ਸਾਲਾਨਾ ਦੀ ਬੱਚਤ ਹੋਵੇਗੀ। ਮੈਂ ਇਥੇ ਆਪਣੇ ਮਾਣਯੋਗ ਕੈਬਨਿਟ ਸਾਥੀਆਂ ਅਤੇ ਮੁੱਖ ਪਾਰਲੀਮਾਨੀ ਸਕੱਤਰਾਂ ਅਤੇ ਐਮ.ਐਲ. ਏਜ਼ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਨੇ ਵਿਧਾਇਕ ਮੰਡਲ ਦੀ ਮੀਟਿੰਗ ਵਿੱਚ ਆਪਣੇ ਭੱਤਿਆਂ ਵਿੱਚ ਵਲੰਟਰੀ ਤੌਰ ਤੇ 10 ਫ਼ੀ ਸਦ ਦਾ ਕੱਟ ਲਗਵਾ ਕੇ ਇੱਕ ਚੰਗੀ ਮਿਸਾਲ ਪੇਸ਼ ਕੀਤੀ ਹੈ। (ਥੰਪਿੰਗ)

**106.** ਸ਼੍ਰੀਮਾਨ ਜੀਓ, ਮੈਂ ਸਾਡੇ ਹਰਮਨ ਪਿਆਰੇ ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਅਤੇ ਸਾਡੇ ਕਰਮਸ਼ੀਲ ਉਪ ਮੁੱਖ ਮੰਤਰੀ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਦਾ ਉਨ੍ਹਾਂ ਵੱਲੋਂ ਨਿਰੰਤਰ ਦਿੱਤੀ ਗਈ ਮਹੱਤਵਪੂਰਨ ਅਗਵਾਈ ਅਤੇ ਸੁਝਾਵਾਂ ਲਈ ਹਾਰਦਿਕ ਧੰਨਵਾਦ ਕਰਦਾ ਹਾਂ। ਪੰਜਾਬ ਵਿਕਾਸ ਅਤੇ ਖ਼ੁਸ਼ਹਾਲੀ ਦੀਆਂ ਲੀਹਾਂ ਤੇ ਚੱਲ ਰਿਹਾ ਹੈ ਅਤੇ ਰਾਜ ਦੇ ਲੋਕਾਂ ਦਾ ਭਵਿੱਖ ਸੁਨਹਿਰਾ ਹੈ। ਮੈਨੂੰ ਪੂਰਾ ਯਕੀਨ ਹੈ ਕਿ ਰਾਜ ਆਰਥਿਕ ਔਕੜਾਂ

ਤੋਂ ਉਪਰ ਉਠ ਸਕੇਗਾ ਅਤੇ ਦੇਸ਼ ਵਿੱਚ ਪਹਿਲਾ ਸਥਾਨ ਮੁੜ ਪ੍ਰਾਪਤ ਕਰੇਗਾ। ਕੇਵਲ ਬਹਾਦਰ ਅਤੇ ਸਾਹਸੀ ਲੋਕ ਹੀ ਆਪਣੇ ਟੀਚਿਆਂ ਨੂੰ ਪ੍ਰਾਪਤ ਕਰਨ ਵਿੱਚ ਸਫ਼ਲ ਹੁੰਦੇ ਹਨ ਜਿਵੇਂ ਕਿ ਪ੍ਰਸਿਧ ਪੰਜਾਬੀ ਕਵੀ ਹਾਸ਼ਮ ਦੀ ਹੇਠਲੀ ਪੰਕਤੀ ਤੋਂ ਜ਼ਾਹਿਰ ਹੈ :-

**ਹਾਸ਼ਮ ਫਤਿਹ ਨਸੀਬ ਉਹਨਾਂ ਨੂੰ, ਜਿਨ੍ਹਾਂ ਹਿੰਮਤ ਯਾਰ ਬਣਾਈ।**

**107.** ਸੋ, ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਆਪਣੇ ਸਾਰੇ ਸਤਿਕਾਰਤ ਕੈਬਨਿਟ ਸਹਿਯੋਗੀਆਂ ਅਤੇ ਇਸ ਅਜ਼ੀਮ ਸਦਨ ਦੇ ਮੈਂਬਰਾਂ ਦਾ ਵੀ ਉਨ੍ਹਾਂ ਦੇ ਵਡਮੁੱਲੇ ਸੁਝਾਵਾਂ ਲਈ ਧੰਨਵਾਦ ਕਰਦਾ ਹਾਂ।

**108.** ਮੈਂ ਪ੍ਰਮੁੱਖ ਸਕੱਤਰ, ਵਿੱਤ ਤੇ ਯੋਜਨਾ ਸ਼੍ਰੀ ਸਤੀਸ਼ ਚੰਦਰਾ ਅਤੇ ਵਿੱਤ ਤੇ ਯੋਜਨਾ ਵਿਭਾਗ ਵਿੱਚ ਉਨ੍ਹਾਂ ਦੀ ਟੀਮ ਦੇ ਅਧਿਕਾਰੀਆਂ ਦਾ ਵੀ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਸਾਲ 2012-13 ਦੇ ਬਜਟ ਅਤੇ ਸਾਲਾਨਾ ਯੋਜਨਾ ਦੇ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਅਣਥੱਕ ਕਾਰਜ ਕੀਤਾ ਹੈ।

ਸ਼੍ਰੀਮਾਨ ਜੀਓ, ਇਨ੍ਹਾਂ ਸ਼ਬਦਾਂ ਨਾਲ ਮੈਂ ਸਾਲ 2012-13 ਲਈ 57648 ਕਰੋੜ ਰੁਪਏ ਦੀਆਂ ਬਜਟ ਤਜਵੀਜ਼ਾਂ ਇਸ ਅਜ਼ੀਮ ਸਦਨ ਦੀ ਪ੍ਰਵਾਨਗੀ ਲਈ ਪੇਸ਼ ਕਰਦਾ ਹਾਂ।

**ਜੈ ਹਿੰਦ।**

**ਮਾਨਯੋਗ ਸਪੀਕਰ :** ਹੁਣ ਸਦਨ ਵੀਰਵਾਰ, ਮਿਤੀ 21 ਜੂਨ, 2012 ਦੇ 10.00 ਵਜੇ ਸਵੇਰ ਤੱਕ ਸਥਗਿਤ ਹੁੰਦਾ ਹੈ।

*11.32 ਵਜੇ ਪੂਰਵ ਦੁਪਹਿਰ)

(*ਇਸ ਉਪਰੰਤ ਸਦਨ ਵੀਰਵਾਰ, ਮਿਤੀ 21 ਜੂਨ, 2012 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।)

